


ਗਿਆਨ-ਵਿਗਿਆਨ ਅਤੇ ਚਿੰਤਨ ਦੀ ਆਵਾਜ਼

# ਤਰਕਸ਼ੀਲ

ਜੁਲਾਈ-ਅਗਸਤ 2012

15/-



ਸੂਰਜ ਅੱਗੋਂ ਲੰਘ ਰਿਹਾ ਸ਼ੁੱਕਰ ਗ੍ਰਹਿ

**ਅੰਦਰ ਪੜ੍ਹੋ:**

- ਅਸ਼ਲੀਲ ਗਾਇਕੀ-ਕਾਰਨ ਅਤੇ ਹੱਲ
- ਗੁਆਂਢਣ ਦਾ ਭੂਤ
- ਸ਼ੁੱਕਰ ਗ੍ਰਹਿ ਦੀਆਂ ਬ੍ਰਹਿਮੰਡੀ ਚਾਲਾਂ
- ਵਧ ਰਹੀ ਅਬਾਦੀ ਅਤੇ ਵਿਸ਼ਵ ਸੰਦਰਭ ਵਿੱਚ ਭਾਰਤ
- ਮਨੋਰੋਗ ਮਾਹਿਰ ਦੀ ਕਲਮ 'ਤੋਂ

ਸਵੈ-ਵਿਸ਼ਵਾਸ ਦੀ ਕਮੀ ਅੰਧਵਿਸ਼ਵਾਸਾਂ ਦੀ ਜੜ੍ਹ ਹੈ

# ਜ਼ਿੰਦਗੀ

ਡਾ. ਜਗਤਾਰ

ਮੈਂ ਉਹਨਾਂ ਵਿੱਚ ਨਹੀਂ ਸ਼ਾਮਿਲ
ਘਰੋਂ ਜੋ ਤੁਰ ਤਾਂ ਪੈਂਦੇ ਨੇ
ਪਰ ਕੁੱਝ ਕਦਮ ਚੱਲਕੇ ਹੀ
ਰਾਹ ਵਿੱਚ 'ਰਾਤ' ਦੇ
ਨੇੜ੍ਹੇ ਤੋਂ ਡਰ ਜਾਂਦੇ ਨੇ
ਮੈਂ ਉਹਨਾਂ ਵਿੱਚ ਸ਼ਾਮਿਲ ਹਾਂ
ਜਿਨ੍ਹਾਂ ਨੇ ਹੋਣੀਆਂ ਦੇ
ਅਰਥ ਬਦਲੇ ਨੇ
ਤੇ ਬੁਝ ਰਹੀ ਜ਼ਿੰਦਗੀ ਵਿੱਚ
ਫੇਰ ਤੋਂ ਚੰਗਿਆੜੀਆਂ ਧਰੀਆਂ ਨੇ।



# ਧਰਮ

ਕੁਲਦੀਪ

ਅੱਖਾਂ ਤੇ ਬੰਨ੍ਹੀ ਹੋਈ ਪੱਟੀ
ਤਰਕ ਦੇ ਦਰਵਾਜ਼ੇ ਤੇ ਲੱਗਾ ਹੋਇਆ ਜਿੰਦਰਾ
ਵਿਗਿਆਨਕ ਵਿਚਾਰਾਂ ਦੇ ਵਹਾਅ ਨੂੰ ਰੋਕਣ ਵਾਲਾ ਬੰਨ੍ਹ
ਚਾਨਣ ਅਤੇ ਹਨੇਰੇ ਭਵਿੱਖ ਵਿੱਚ ਦੀਵਾਰ
ਵਿਗਿਆਨ ਦੇ ਚਾਨਣ ਤੋਂ ਡਰਦਾ ਇੱਕ ਉੱਲੂ
ਸਲ੍ਹਾਬੀਆਂ ਖੁੱਡਾਂ 'ਚ ਜਿਉਂਦਾ ਮਿਥਿਹਾਸ
ਕਿਰਤ ਨੂੰ ਲੁੱਟਣ ਦੀ ਖੁਮਾਰੀ
ਸਮਾਜ ਦੀਆਂ ਜੜ੍ਹਾਂ ਨੂੰ ਲੱਗਿਆ ਹੋਇਆ ਘੁਣ
'ਚੋਪੜੀ' ਖਾਣ ਵਾਲਿਆਂ ਲਈ ਵਰਦਾਨ
ਮਨੁੱਖਤਾ ਨੂੰ ਤੋੜਨ ਵਾਲਾ ਘਣ
ਖੂਹ ਦਾ ਡੱਡੂ
ਧਰਮ

*098132-37322*

'ਰੁੱਖ ਜਿੰਨ੍ਹਾਂ ਮਰਜ਼ੀ ਸ਼ਾਤ ਰਹਿਣਾ ਚਾਹੁਣ ਪਰ ਹਵਾ ਉਹਨਾਂ ਨੂੰ ਟਿਕਣ ਨਹੀਂ ਦਿੰਦੀ।' ਇਸ ਸਮਾਜ ਵਿੱਚ ਰਹਿੰਦੇ ਹੋਏ ਅਸੀਂ ਇਸ ਤੋਂ ਨਿਰਲੇਪ ਨਹੀਂ ਰਹਿ ਸਕਦੇ। -ਚੀਨੀ ਕਹਾਵਤ-


-: ਮੁੱਖ ਸੰਪਾਦਕ : -
**ਬਲਬੀਰ ਚੰਦ ਲੌਂਗੋਵਾਲ**
98153-17028
balbirchand1966@gmail.com

-: ਸੰਪਾਦਕੀ ਮੰਡਲ :-
ਰਾਮ ਸਵਰਨ ਲੱਖੇਵਾਲੀ
94173-62085
ramswarn@gmail.com
ਸੁਖਵਿੰਦਰ ਬਾਗਪੁਰ
94174-27538
taraksheel@yahoo.co.in
ਵਿਜੇ ਬੰਬੇਲੀ
94634-39075
vijaybombeli@yahoo.com
ਜਸਵੰਤ ਮੋਹਾਲੀ
98555-30721
jaswant_mohali@rediffmail.com
ਜਸਵੀਰ ਮੋਰੋ, 94172-62838

-: ਮੁੱਖ ਪ੍ਰਬੰਧਕ :-
ਜਸਵੰਤ ਜੀਰਖ, 98151-69825

: ਵਿਦੇਸ਼ੀ ਪ੍ਰਤੀਨਿਧ :
ਅਵਤਾਰ ਗਿੱਲ, ਕੈਨੇਡਾ
ਨਵਦੀਪ, ਲੈਸਟਰ (ਯੂ.ਕੇ.)

ਚੰਦਾ
ਸਲਾਨਾ : 80/- ਰੁਪਏ
ਵਿਦੇਸ਼ : 1000/- ਰੁਪਏ

ਚੰਦੇ ਤੇ ਸਹਾਇਤਾ ਦੇ ਚੈੱਕ/ਡਰਾਫਟ ਉੱਪਰ 'ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)' ਲਿਖਿਆ ਜਾਵੇ। ਆਨ ਲਾਈਨ ਪੰਜਾਬ ਨੈਸ਼ਨਲ ਬੈਂਕ ਦਾ ਖਾਤਾ ਨੰ: 0044000100282234

ਚੰਦੇ ਅਤੇ ਰਚਨਾਵਾਂ ਭੇਜਣ ਲਈ ਪਤਾ :
ਮੁੱਖ ਦਫਤਰ ,
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ,
ਤਰਕਸ਼ੀਲ ਚੌਂਕ, ਬਰਨਾਲਾ-148101 (ਪੰਜਾਬ)
ਫੋਨ: 01679-241466

ਬਲਵਿੰਦਰ ਬਰਨਾਲਾ ਪ੍ਰਿੰਟਰ, ਪ੍ਰਕਾਸ਼ਕ ਅਤੇ ਮਾਲਕ (ਤਰਫੋਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)) ਨੇ ਅੱਪੂ ਆਰਟ ਪ੍ਰੈਸ ਸ਼ਾਹਕੋਟ (ਜਲੰਧਰ) ਤੋਂ ਛਪਵਾ ਕੇ ਮੁੱਖ ਦਫ਼ਤਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਬਰਨਾਲਾ (ਬਰਨਾਲਾ) ਪੰਜਾਬ ਤੋਂ ਜਾਰੀ ਕੀਤਾ।

## ਤਤਕਰਾ




ਸਰਵਰਕ : ਕੇਵਲ ਸਿੱਧੂ

ਕੰਪੋਜ਼ਿੰਗ : ਨੀਰਜ ਕੁਮਾਰ, ਸੁਨਾਮ
84277-55241

ਇਹ ਮੈਗਜ਼ੀਨ ਡਾਇਰੈਕਟਰ ਸਿੱਖਿਆ ਵਿਭਾਗ, ਪੰਜਾਬ ਦੇ ਹੁਕਮ ਨੰਬਰ 4-93 ਆਡੀਟਰ ਪੰਜਾਬ, (ਚੰਡੀਗੜ੍ਹ) ਮਿਤੀ 17-1-94 ਅਧੀਨ ਰਾਜ ਦੀਆਂ ਸਾਰੀਆਂ ਵਿੱਦਿਅਕ ਸੰਸਥਾਵਾਂ ਲਈ ਪ੍ਰਵਾਨ ਹੈ।


# ਸੰਪਾਦਕੀ

ਸ਼ਹੀਦ ਭਗਤ ਸਿੰਘ ਨੇ ਲਿਖਿਆ ਹੈ ਕਿ, "ਇਤਿਹਾਸ ਗਵਾਹ ਹੈ ਕਿ ਜਿਸ ਦੇਸ਼ ਦੇ ਸਾਹਿਤ ਦਾ ਵਹਾਅ ਜਿਸ ਪਾਸੇ ਵਗਦਾ ਹੈ, ਠੀਕ ਉਸ ਪਾਸੇ ਉਹ ਦੇਸ਼ ਵਧ ਰਿਹਾ ਹੁੰਦਾ ਹੈ। ਕਿਸੇ ਵੀ ਦੇਸ਼ ਦੀ ਉੱਨਤੀ ਲਈ ਉੱਚ ਕੋਟੀ ਦੇ ਸਾਹਿਤ ਦੀ ਲੋੜ ਹੁੰਦੀ ਹੈ।" ਅੱਜ ਸਾਡੇ ਸਾਹਮਣੇ ਮਹੱਤਵਪੂਰਨ ਪ੍ਰਸ਼ਨ ਹੈ ਕਿ, ਕੀ ਜੋ ਸਾਹਿਤ ਦੇ ਨਾਮ ਥੱਲੇ ਸਾਡੇ ਕੋਲ ਆ ਰਿਹਾ ਹੈ, ਉਹ ਇਸ ਪਰਖ ਤੇ ਸਹੀ ਉੱਤਰਦਾ ਹੈ ? ਅਸਲ ਵਿੱਚ ਸਾਹਿਤ ਮਨੁੱਖ ਦੀ ਸਮਾਜਿਕ ਚੇਤਨਾ ਦਾ ਇੱਕ ਰੂਪ ਹੈ, ਜਿਸਨੂੰ ਸਾਹਿਤਕਾਰ ਇੱਕ ਕਿਰਤ ਦੇ ਤੌਰ ਤੇ ਸਿਰਜਦਾ ਹੈ। ਸਥਾਪਤੀ ਪੱਖੀ, ਅਸ਼ਲੀਲਤਾ, ਨਿੱਜੀ ਰੁਦਨ, ਗੈਰ-ਵਿਗਿਆਨਿਕਤਾ, ਲੋਕ ਭਾਸ਼ਾ ਤੋਂ ਦੂਰੀ ਆਦਿ ਦੀ ਅਜੋਕੇ ਰਚੇ ਜਾ ਰਹੇ ਸਾਹਿਤ ਵਿੱਚ ਭਰਮਾਰ ਚਿੰਤਾ ਅਤੇ ਚਿੰਤਨ ਦਾ ਵਿਸ਼ਾ ਹੈ। ਸਾਹਿਤ ਕਦੇ ਵੀ ਵਿਅਕਤੀਗਤ ਨਹੀਂ ਹੁੰਦਾ, ਸਗੋਂ ਇਹ ਇੱਕ ਸਮਾਜਿਕ ਲੋੜ ਹੈ। ਜੇਕਰ ਸਾਹਿਤ ਰਚਨਾ ਵਿੱਚ ਸਮਾਜਿਕ ਤਬਦੀਲੀ ਦੀ ਗੱਲ ਨਹੀਂ, ਸਮਾਜ ਦੇ ਗਲਤ ਵਰਤਾਰਿਆਂ ਬਾਰੇ ਪਠਨ ਉਪਰੰਤ ਇਹ ਸਾਨੂੰ ਸੋਚਣ, ਗਲਤ/ਠੀਕ ਦਾ ਨਿਰਣਾ ਕਰਨ ਅਤੇ ਕਿੰਤੂ ਕਰਨ ਦੇ ਯੋਗ ਨਹੀਂ ਬਣਾਉਂਦਾ ਤਾਂ ਸੋਚਨਾ ਪਵੇਗਾ ਕਿ ਇਹ ਸਾਹਿਤ ਹੈ ਵੀ ਜਾਂ ਨਹੀਂ। ਕੋਈ ਵੀ ਰਚਨਾ ਕਦੇ ਸਰਬੱਤ ਦਾ ਭਲਾ ਨਹੀਂ ਮੰਗ ਸਕਦੀ। ਜਮਾਤੀ ਸਮਾਜ ਵਿੱਚ ਸਾਹਿਤ ਵੀ ਜਮਾਤੀ ਹੀ ਹੁੰਦਾ ਹੈ। ਜੇਕਰ ਉਸ ਵਿੱਚ ਲੋਕ ਪੱਖੀ ਤੱਤ ਨਹੀਂ, ਉਹ ਲੁਟੇਰੇ ਵਰਗ ਖਿਲਾਫ਼ ਜਨਤਾ ਵਿੱਚ ਰੋਹ ਪੈਦਾ ਕਰਨ ਦੇ ਯੋਗ ਨਹੀਂ, ਉਹ ਬਾਹਰਮੁਖੀ ਹਾਲਤਾਂ ਨਾਲ ਆਪਣੇ ਆਪ ਨੂੰ ਜੋੜ ਕੇ ਨਹੀਂ ਚਲਦਾ ਤਾਂ ਅਸੀਂ ਉਸਨੂੰ ਲੋਕਪੱਖੀ ਸਾਹਿਤ ਨਹੀਂ ਆਖ ਸਕਦੇ। ਸਾਹਿਤਕਾਰ ਦਾ ਮੁੱਢਲਾ ਫਰਜ਼ ਹੁੰਦਾ ਹੈ ਕਿ ਉਹ ਆਪਣੀਆਂ ਕਿਰਤਾਂ ਰਾਹੀਂ ਹਰ ਕਿਸਮ ਦੀ ਲੁੱਟ ਖਿਲਾਫ਼ ਜਨਤਾ ਨੂੰ ਚੇਤੰਨ ਕਰੇ ਅਤੇ ਸਮਾਜਿਕ, ਰਾਜਨੀਤਿਕ ਤਬਦੀਲੀ ਦਾ ਸੁਨੇਹਾ ਦੇਵੇ। 'ਕਲਾ ਕਲਾ ਲਈ', ਉੱਤਰ ਆਧੁਨਿਕਤਾ (ਇਤਿਹਾਸ ਦੇ ਅੰਤ ਦੀ ਗੱਲ), 'ਸਾਹਿਤਕ ਕਿਰਤ ਦਾ ਸਾਹਿਤਕਾਰ ਦੀ ਨਿੱਜੀ ਜ਼ਿੰਦਗੀ ਨਾਲ ਕੋਈ ਸੰਬੰਧ ਨਹੀਂ', 'ਸਾਹਿਤ ਸਿਆਸੀ ਨਹੀਂ ਹੋਣਾ ਚਾਹੀਦਾ, ਇਸਦੀ ਗੱਲ ਕਰਕੇ ਇਹ ਨਾਅਰਾ ਬਣ ਜਾਂਦਾ ਹੈ, ਸਾਹਿਤ ਨਹੀਂ ਰਹਿੰਦਾ' ਆਦਿ ਸੰਕਲਪ ਜੋ ਸੁਚੇਤ ਰੂਪ ਵਿੱਚ ਕੁੱਝ ਅਖੌਤੀ ਸਾਹਿਤਕਾਰਾਂ ਵੱਲੋਂ ਪ੍ਰਚਾਰੇ ਜਾ ਰਹੇ ਹਨ, ਲੋਕ ਮਾਰੂ ਹਨ। ਅਸਲ ਵਿੱਚ ਕਲਾ ਹਮੇਸ਼ਾ ਸਮਾਜ ਲਈ ਹੁੰਦੀ ਹੈ। ਇਤਿਹਾਸ ਹਮੇਸ਼ਾ ਅਗਵਾਈ ਦਿੰਦਾ ਹੈ ਅਤੇ ਸਾਹਿਤਕਾਰ ਦੀ ਕਿਰਤ ਅਤੇ ਜੀਵਨ ਵਿੱਚ ਸੁਮੇਲ ਜਰੂਰੀ ਹੈ। ਅੰਤਰ-ਮੁਖਤਾ, ਅੰਧ-ਵਿਸ਼ਵਾਸ਼ ਤੋਂ ਬਿਨ੍ਹਾਂ ਕੁੱਝ ਨਹੀਂ ਸਿਖਾਉਂਦੀ। ਪੁੰਨ-ਪਾਪ, ਧਰਮ-ਅਧਰਮ, ਨਰਕ-ਸਵਰਗ ਦੇ ਵਿਰੋਧੀ ਜੁੱਟ ਲੋਕ ਭਾਵਨਾਵਾਂ ਤੇ ਮਾਰੂ ਅਸਰ ਕਰਦੇ ਹੋਏ ਜਨਤਾ ਵਿੱਚ ਬੇਬਸੀ, ਹੀਣਤਾ ਦੀ ਭਾਵਨਾ ਭਰਦੇ ਹਨ। ਸਾਹਿਤ ਕਦੇ ਵੀ ਗੈਰ ਸਿਆਸੀ ਨਹੀਂ ਹੁੰਦਾ। ਇਤਿਹਾਸ ਗਵਾਹ ਹੈ ਕਿ ਸਿਆਸੀ, ਸਮਾਜਿਕ ਸੰਘਰਸ਼ ਲਈ ਸਾਹਿਤ ਇੱਕ ਮਹੱਤਵਪੂਰਨ ਸੰਦ ਹੈ। ਧਰਮ ਦੇ ਨਾਮ ਹੇਠ ਲੋਕਾਂ ਦੀ ਕੀਤੀ ਜਾ ਰਹੀ ਲੁੱਟ, ਵਿਆਪਕ ਪੱਧਰ ਤੇ ਪਨਪ ਰਿਹਾ ਬਾਬਾਵਾਦ-ਡੇਰਾਵਾਦ, ਅੰਧਵਿਸ਼ਵਾਸ਼ਾਂ ਵਹਿਮਾਂ ਭਰਮਾਂ ਦੀ ਫੈਲਾਈ ਜਾ ਰਹੀ ਧੁੰਦ ਆਦਿ ਦਾ ਜੇ ਸਾਹਿਤਕਾਰ ਆਪਣੀਆਂ ਲਿਖਤਾਂ ਵਿੱਚ ਵਿਰੋਧ ਨਹੀਂ ਕਰਦਾ ਤਾਂ ਕੀ ਉਹ ਸਾਹਿਤ ਹੈ ? ਸਿਰਜਣਾ ਦੇ ਸੁੱਕ ਰਹੇ ਇਹ ਸ੍ਰੋਤ ਅੱਜ ਸਾਡੇ ਲਈ ਚਿੰਤਾ ਦਾ ਵਿਸ਼ਾ ਹਨ। ਸਾਨੂੰ ਇਸ ਚੁਣੌਤੀ ਨੂੰ ਕਬੂਲ ਕਰਨਾ ਚਾਹੀਦਾ ਹੈ ਅਤੇ ਅਜਿਹਾ ਸਾਹਿਤਕ ਮਾਹੌਲ ਉਸਾਰਣ ਦਾ ਭਰਵਾਂ ਉਪਰਾਲਾ ਕਰਨਾ ਚਾਹੀਦਾ ਹੈ, ਜਿਸ ਵਿੱਚ ਸਿਰਜਣਾਤਮਕ ਊਰਜਾ ਨੂੰ ਤਕੜਾ ਹੁਲਾਰਾ ਮਿਲੇ ਤੇ ਪੰਜਾਬੀ ਸਾਹਿਤ ਨਵੀਆਂ ਨਰੋਈਆਂ ਪੁਲਾਂਘਾਂ ਪੁੱਟੇ। ਵੀਅਤਨਾਮ ਦਾ ਅਣਥੱਕ ਯੋਧਾ ਕਵੀ ਹੋ ਚੀ ਮਿਨ੍ਹ ਆਖਦਾ ਹੈ, "ਸਾਡੇ ਸਮਿਆਂ 'ਚ, ਲੋਹੇ ਦੀਆਂ ਚਾਹੀਦੀਆਂ ਹਨ ਕਵਿਤਾਵਾਂ, ਤੇ ਕਵੀ ਚਾਹੀਦੇ ਹਨ - ਲੜਾਈ ਦੇ ਮੋਰਚਿਆਂ 'ਚ - ਸਭ ਤੋਂ



# ਹੁੰਗਾਰੇ

ਸੰਪਾਦਕ 'ਤਰਕਸ਼ੀਲ'
ਮੁੱਖ ਦਫਤਰ,
ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ.)
ਤਰਕਸ਼ੀਲ ਭਵਨ, ਸੰਘੇੜਾ ਬਾਈਪਾਸ
ਬਰਨਾਲਾ-148101 (ਪੰਜਾਬ)
E-mail : tarkshiloffice@gmail.com



ਅੰਕ ਮਈ-ਜੂਨ ਪੜ੍ਹਿਆਂ, ਇਸ ਦਾ ਟਾਈਟਲ ਬਹੁਤ ਹੀ ਸਮੇਂ ਦਾ ਹਾਣੀ ਹੈ। ਢੋਂਗੀ ਨਿਰਮਲ ਬਾਬੇ ਦੀ ਤੀਜੀ ਅੱਖ ਸਾਡੇ ਸਮਾਜ ਤੇ ਡੂੰਘੀ ਸੱਟ ਮਾਰਦੀ ਹੈ। ਹੇਮ ਰਾਜ ਸਟੈਨੋ ਜੀ ਦੇ ਸਾਰੇ ਲੇਖ 'ਅੱਖਰ' ਅਨਾਰ ਦੇ ਦਾਣਿਆਂ ਵਾਂਗ ਚਿਣ ਚਿਣ ਰੱਖੇ ਹੁੰਦੇ ਹਨ। ਡਾ. ਬਲਵੰਤ ਸਿੰਧੂ ਜੀ ਦਾ 'ਮਨੋਰੋਗ ਮਾਹਿਰ ਦੀ ਕਲਮ ਤੋਂ' ਲਾਭਦਾਇਕ ਤੇ ਬੀਮਾਰ ਮਾਨਸਿਕਤਾ ਵਾਲੇ ਸਮਾਜ ਨੂੰ ਸੇਧ ਦੇਣ ਵਾਲਾ ਹੈ। ਬਲਵਿੰਦਰ ਬਰਨਾਲਾ ਜੀ ਦਾ ਲੇਖ 'ਉਨੀਂਦਰੇ ਤੋਂ ਕਿਵੇਂ ਬਚੀਏ' ਬਹੁਤ ਹੀ ਪਸੰਦ ਆਇਆ। ਹਰਚੰਦ ਭਿੰਡਰ ਜੀ ਦੀ 'ਫੀਰਾ ਦੀ ਨਾਗਪੁਰ ਮੀਟਿੰਗ' ਸਾਡੇ ਪੰਜਾਬ ਦੇ ਤਰਕਸ਼ੀਲ ਵੀਰਾਂ ਦੇ ਗਿਆਨ ਵਿੱਚ ਵਾਧਾ ਕਰਨ ਵਾਲੀ ਹੈ। ਹਰਿੰਦਰ ਲਾਲੀ ਜੀ ਨੇ 'ਸ਼ੋਰ ਪ੍ਰਦੂਸ਼ਨ ਤੇ ਕਾਨੂੰਨੀ ਪਾਬੰਦੀਆਂ' ਬਹੁਤ ਹੀ ਵਧੀਆ ਤੇ ਸਰਲ ਢੰਗ ਨਾਲ ਪੇਸ਼ ਕੀਤਾ। ਮੈਗਜ਼ੀਨ ਦੀ ਦਿੱਖ ਤੇ ਮੈਟਰ ਸਮੇਂ ਦਾ ਹਾਣੀ ਬਨਾਉਣ ਲਈ ਸਾਰੀ ਟੀਮ ਵਧਾਈ ਦੀ ਪਾਤਰ ਹੈ।

**ਹਰਨੇਕ ਸਿੰਘ ਲਾਛੜੂ, ਇਕਾਈ ਘਨੌਰ**

ਮੈਨੂੰ ਮਈ-ਜੂਨ ਦਾ ਅੰਕ ਬਹੁਤ ਪਸੰਦ ਆਇਆ। ਇਸ ਅੰਕ ਵਿੱਚ ਟਾਈਟਲ ਪੰਨੇ ਦੀ ਤਸਵੀਰ ਨਿਰਮਲ ਬਾਬੇ ਦੀ ਹੈ। ਇਸ ਬਾਬੇ ਦਾ ਜੋ ਪਰਦਾਫਾਸ਼ ਹੋਇਆ ਹੈ, ਉਹ ਹੋਰ ਲੋਕਾਂ ਨੂੰ ਪਤਾ ਲੱਗੇਗਾ ਤੇ ਉਹ ਅੰਧ ਵਿਸ਼ਵਾਸ਼ ਦੀ ਦਲਦਲ ਵਿੱਚੋਂ ਬਾਹਰ ਆਉਣਗੇ। ਬਲਵਿੰਦਰ ਬਰਨਾਲਾ ਜੀ ਦਾ ਲੇਖ 'ਉਨੀਂਦਰੇ ਤੋਂ ਕਿਵੇਂ ਬਚੀਏ' ਤੇ 'ਸਵਰਗ ਅਤੇ ਨਰਕ' ਲੇਖ ਬਹੁਤ ਪਸੰਦ ਆਏ। ਤਰਕਸ਼ੀਲ ਮੈਗਜ਼ੀਨ ਦਾ ਮੈਟਰ ਸਰਾਹੁਣ ਯੋਗ ਸੀ।

**ਅਕਰਮ ਖਾਨ, 10+1, ਸ.ਸ.ਸ. ਰੂੜੇਕੇ ਕਲਾਂ, ਬਰਨਾਲਾ**

ਤਰਕਸ਼ੀਲ ਮੈਗਜ਼ੀਨ ਦਾ ਮਈ-ਜੂਨ ਅੰਕ ਪ੍ਰਾਪਤ ਹੋਇਆ। ਪੜ੍ਹ ਕੇ ਬਹੁਤ ਜਾਣਕਾਰੀ ਪ੍ਰਾਪਤ ਹੋਈ। ਇਸ ਅੰਕ ਦੀ ਸੰਪਾਦਕੀ ਬਹੁਤ ਪਸੰਦ ਆਈ। ਜਗਿਆਸਾ ਕਾਲਮ ਵਿੱਚ ਬੱਚਿਆਂ ਜਾਂ ਸਾਧੂਆਂ ਦੇ ਸਿਰਾਂ ਤੇ ਜਟਾਂ ਬਨਣ ਦੇ ਕਾਰਨਾਂ ਬਾਰੇ ਜਾਣਕਾਰੀ ਚੰਗੀ ਲੱਗੀ। ਡਾ. ਬਲਵੰਤ ਸਿੱਧੂ ਵੱਲੋਂ ਮਾਨਸਿਕ ਤਣਾਓ ਦੇ ਕਾਰਨਾਂ, ਲੱਛਣ, ਨੁਕਸਾਨਾਂ ਅਤੇ ਇਸ ਤੋਂ ਬਚਣ ਲਈ ਉਪਾਵਾਂ ਬਾਰੇ ਜਾਣਕਾਰੀ ਮਿਆਰੀ ਹੈ। 'ਢੋਂਗੀ ਨਿਰਮਲ ਬਾਬੇ ਦੀ ਤੀਸਰੀ ਅੱਖ, ਡਾ. ਸੁਰਿੰਦਰ ਅਜਨਾਤ ਦੀ 'ਸਵਰਗ ਅਤੇ ਨਰਕ', ਬਲਵਿੰਦਰ ਬਰਨਾਲਾ 'ਉਨੀਂਦਰੇ ਤੋਂ ਕਿਵੇਂ ਬਚੀਏ, ਹੇਮ ਰਾਜ ਸਟੈਨੋ ਦੀ 'ਰਾਜ ਧਰਮ ਨਿਰਪੱਖ ਨਹੀਂ ਧਰਮ ਨਿਰਪੇਖ', ਡਾ. ਸਿਆਮ ਸੁੰਦਰ ਦੀਪਤੀ ਦੀ 'ਸ਼ਖ਼ਸੀਅਤ ਉਸਾਰੀ: ਬਚਪਨ ਹੈ ਬੁਨਿਆਦ', ਐਡਵੋਕੇਟ ਹਰਿੰਦਰ ਲਾਲੀ ਦੀ ਸ਼ੋਰ ਪ੍ਰਦੂਸ਼ਨ ਤੇ ਪਾਬੰਦੀਆਂ ਆਦਿ ਰਚਨਾਵਾਂ ਬਹੁਤ ਹੀ ਡੂੰਘੀ ਜਾਣਕਾਰੀ ਭਰਪੂਰ ਹਨ। ਇਸ ਅੰਕ ਦੇ ਮੁੱਖ ਪੰਨੇ ਤੇ ਨਿਰਮਲ ਬਾਬਾ ਦੀ ਤਸਵੀਰ ਲਗਾਉਣਾ ਚੰਗਾ ਨਹੀਂ ਲੱਗਾ। ਵਿਗਿਆਨਕ ਵਿਚਾਰਧਾਰਾ ਦਾ ਪ੍ਰਚਾਰ ਕਰਨ ਵਾਲੇ ਮੈਗਜੀਨ ਤੇ ਅਸ਼ੀਰਵਾਦ ਦਿੰਦੇ ਬਾਬਿਆਂ ਦੀਆਂ ਤਸਵੀਰਾਂ ਦੀ ਬਜਾਏ ਇਹਨਾਂ ਦੇ ਜੁੱਤੀਆਂ ਪੈਂਦੀਆਂ, ਹੱਥ ਕੜੀਆਂ ਲੱਗੀਆਂ ਜਾਂ ਜੇਲਾਂ ਵਿੱਚ ਸੀਖਾਂ ਪਿੱਛੇ ਡੱਕੇ ਹੋਣ ਵਾਲੀਆਂ ਤਸਵੀਰਾਂ ਹੀ ਛਪਣ ਤਾਂ ਵਧੀਆ ਲਗਦਾ ਹੈ।

**ਮਾ: ਜਗਦੀਸ਼, ਬਲਜੀਤ ਖਟਕੜ, ਇਕਾਈ ਬੰਗਾ**

ਭਾਰਤ ਵਿੱਚ ਇੱਕ ਬਹੁਤ ਹੀ ਮਸ਼ਹੂਰ-ਓ-ਮਾਅਰੂਫ ਵਿਚਾਰਕ ਹੋਇਆ ਹੈ। ਜਿਸ ਨੇ ਫਰਮਾਇਆ ਸੀ ਕਿ 'ਮਾਨੋ ਮੱਤ, ਜਾਨੋ,' ਅਰਥਾਤ ਸੁਣੀਆਂ ਸੁਣਾਈਆਂ ਗੱਲਾਂ ਤੇ ਅੰਨੇ ਵਾਹ ਅਮਲ ਨਾ ਕਰੀ ਜਾਓ, ਬਲਕਿ ਖ਼ੁਦ ਦੀ ਬੁੱਧੀ/ਇੰਟਲੈਕਟ ਤੇ ਪਹਿਲਾਂ ਉਸਨੂੰ ਠੋਕ ਵਜਾ ਕੇ ਪਰਖੋ ਤੇ ਫੇਰ ਉਸ ਤੇ ਅਮਲ ਕਰੋ। ਆਧੁਨਿਕ ਯੁੱਗ ਦੀਆਂ ਸਾਰੀਆਂ ਸੁੱਖ ਸੁਵਿਧਾਵਾਂ ਵਿਗਿਆਨਕ ਸੋਚ ਦਾ ਹੀ ਨਤੀਜਾ ਹਨ। ਪਰ ਅਫਸੋਸ ਹੁੰਦਾ ਹੈ ਜਦੋਂ ਅਸੀਂ ਦੇਖਦੇ ਹਾਂ ਕਿ ਭਾਈ ਸਾਹਿਬ ਨੇ ਐਮ.ਐਸ.ਸੀ. ਤਾਂ ਕੀਤੀ ਹੋਈ ਹੈ, ਕੈਮਿਸਟਰੀ ਜਾ ਫਿਜ਼ਿਕਸ ਵਿੱਚ ਪਰ ਜੀਵਨ ਵਿੱਚ ਪੈਰ ਪੈਰ ਤੇ ਪ੍ਰੋਹਿਤਾਂ ਤੇ ਭਾਈਆਂ ਦੀ ਸਲਾਹ ਲਏ ਬਿਨ੍ਹਾਂ, ਉਹ ਇੱਕ ਕਦਮ ਵੀ ਨਹੀਂ ਪੁੱਟ ਸਕਦਾ। ਵਿਗਿਆਨਕ ਸੋਚ ਦੇ ਧਾਰਨੀ ਨੂੰ ਕੋਈ ਵੀ ਸ਼ੰਕਾ ਜਾਂ ਡਰ ਨਹੀਂ ਹੁੰਦਾ।

**ਪਿਆਰਾ ਸਿੰਘ ਮਾਨਵ, ਬਟਾਲਾ**

ਪੱਤ੍ਰਿਕਾ ਦੀ ਪੇਸ਼ਕਾਰੀ 'ਚ ਤਬਦੀਲੀਆਂ ਵੇਖਣ ਨੂੰ ਮਿਲੀਆਂ। ਮੁੱਖ ਪੰਨਾ ਪ੍ਰਭਾਵਸ਼ਾਲੀ ਰਿਹਾ, ਕਿਉਂਕਿ ਚਲੰਤ ਮਸਲੇ ਨਾਲ ਸੰਬੰਧਿਤ ਸੀ। ਖ਼ਬਰਾਂ ਦੀਆਂ ਸੁਰਖੀਆਂ ਨੇ ਇਸਨੂੰ ਪ੍ਰਭਾਵਸ਼ਾਲੀ ਬਣਾਇਆ। ਹੋਰ ਵੀ ਚੰਗਾ ਹੁੰਦਾ, ਜੇਕਰ ਨਿਰਮਲ ਬਾਬੇ ਦਾ ਕਾਰਟੂਨ ਬਣਾਇਆ ਜਾਂਦਾ। ਮੁੱਖ ਪੰਨੇ ਉਪਰਲੀ ਕੁਟੇਸ਼ਨ ਦੇ ਅਰਥ ਡੂੰਘੇ ਸਨ, ਪਰ ਇਸ ਵਾਰ ਅੱਖਰਾਂ ਦਾ ਸਾਈਜ਼ ਛੋਟਾ ਹੋਣ ਕਰਕੇ ਕੁਟੇਸ਼ਨ ਉਘੜਵੀਂ ਨਹੀਂ ਸੀ। ਇਸ ਅੰਕ 'ਚ ਵਿਸ਼ੇਸ਼ ਦਿਨਾਂ ਨੂੰ ਧਿਆਨ 'ਚ ਰੱਖਦੇ ਹੋਏ ਕਾਰਲ ਮਾਰਕਸ, ਚੀ ਗਵੇਰਾ, ਕਰਤਾਰ ਸਿੰਘ ਸਰਾਭਾ, ਸਿਗਮੰਡ ਫਰਾਇਡ, ਭਗਵਤੀ ਚਰਨ ਵੋਹਰਾ ਅਤੇ

# ਹੁੰਗਾਰੇ

ਮਈ ਦਿਵਸ ਬਾਰੇ ਸੰਖੇਪ ਪਰ ਮਹੱਤਵਪੂਰਨ ਪੇਸ਼ਕਾਰੀ ਕੀਤੀ ਗਈ, ਸਬੰਧਿਤ ਸਮੱਗਰੀ ਦੀ ਚੋਣ ਕਾਬਲ-ਏ-ਤਾਰੀਫ ਹੈ। ਮਜ਼ਦੂਰ ਦਿਵਸ ਦੇ ਸਬੰਧ ਵਿੱਚ ਕਰਮਜੀਤ ਸਕਰੁੱਲਾਂਪੁਰੀ ਦਾ ਗੀਤ ਬਣਦਾ ਸੰਦੇਸ਼ ਦੇ ਗਿਆ। ਇਹ ਅੰਕ ਵੀ ਮੁਲਾਕਾਤ, ਪੁਸਤਕ ਪੜਚੋਲ ਅਤੇ ਜਾਦੂ ਟਰਿਕ ਤੋਂ ਸੱਖਣਾ ਸੀ। ਸੰਪਾਦਕੀ 'ਚ ਸ਼ਰੀਰਕ, ਮਾਨਸਿਕ, ਆਰਥਿਕ ਲੁੱਟ ਦੇ ਕਾਰਨਾਂ ਅਤੇ ਹੱਲ ਬਾਰੇ ਭਾਵਪੂਰਤ ਵਿਚਾਰ ਪੜ੍ਹਨ ਨੂੰ ਮਿਲੇ। ਬਰਤੋਲਤ ਬ੍ਰੈਖਤ ਦੀਆਂ ਸਤਰਾਂ ਵੀ ਮਨ ਟੁੰਬਵੀਆਂ ਸਨ। ਡਾ. ਸੁਰਿੰਦਰ ਅਜਨਾਤ (ਉੱਘੇ ਚਿੰਤਕ) ਨੇ ਵਿਦਵਤਾ ਭਰਪੂਰ ਵਿਚਾਰਾਂ ਜਰੀਏ 'ਸਵਰਗ ਨਰਕ' ਦੀਆਂ ਪਰਤਾਂ ਫਰੋਲੀਆਂ। ਉਨੀਂਦਰੇ ਸਬੰਧੀ ਬਲਵਿੰਦਰ ਬਰਨਾਲਾ ਦੀ ਲਿਖਤ ਮਹੱਤਵਪੂਰਨ ਸੀ। ਚਿੰਤਕ ਹੇਮ ਰਾਜ ਸਟੈਨੋ ਵੱਖ-ਵੱਖ ਮਸਲਿਆਂ ਸਬੰਧੀ ਤਰਕਸ਼ੀਲ ਸਮਝ ਪੇਸ਼ ਕਰਦੇ ਰਹਿੰਦੇ ਹਨ, ਉਹਨਾਂ ਦੇ ਲੇਖ ਦਲੀਲਾਂ ਭਰਪੂਰ ਹੁੰਦੇ ਹਨ ਅਤੇ ਉਨਾਂ ਦੇ ਲੇਖ ਬਿਨ੍ਹਾਂ ਪੱਤ੍ਰਿਕਾ ਅਧੂਰੀ ਜਿਹੀ ਜਾਪਦੀ ਹੈ। ਇਸ ਅੰਕ 'ਚ ਰਾਜ ਅਤੇ ਧਰਮ ਬਾਰੇ ਵਿਸਥਾਰ ਨਾਲ ਜਾਣੂ ਕਰਵਾਇਆ।

ਖ਼ਗੋਲ ਵਿਗਿਆਨ ਨਾਲ ਸਬੰਧਿਤ ਡਾ. ਅਵਤਾਰ ਢੀਂਡਸਾ ਦਾ ਲੇਖ ਜਾਣਕਾਰੀ ਭਰਪੂਰ ਸੀ। ਬੇਨਤੀ ਹੈ ਕਿ ਵਿਦਿਆਰਥੀਆਂ ਨੂੰ ਪੱਤ੍ਰਿਕਾ ਪੜ੍ਹਨ 'ਚ ਦਿਲਚਸਪੀ ਪੈਦਾ ਕਰਨ ਲਈ ਡਾ. ਢੀਂਡਸਾ ਦੀਆਂ ਬ੍ਰਹਿਮੰਡ ਸਬੰਧੀ ਲਿਖਤਾਂ ਨੂੰ ਲੜੀਵਾਰ ਛਾਪਿਆ ਜਾਵੇ। 'ਖਬਰ ਹੈ ਕਿ' ਕਾਲਮ 'ਚ ਖਬਰਾਂ ਦਾ ਮੂਲ ਰੂਪ ਕਟਿੰਗ ਹੀ ਪੇਸ਼ ਕੀਤੀ ਜਾਵੇ, ਜ਼ਿਆਦਾ ਪ੍ਰਭਾਵਸ਼ਾਲੀ ਰਹੇਗਾ। ਪਾਠਕਾਂ ਦਾ ਨਜ਼ਰੀਆ ਪਰਖਣ ਲਈ ਸਵਾਲ ਜਵਾਬ ਕਾਲਮ ਸ਼ੁਰੂ ਕੀਤਾ ਜਾਵੇ। ਫੋਟੋ ਕੈਪਸ਼ਨ ਮੁਕਾਬਲਾ ਸ਼ੁਰੂ ਕੀਤਾ ਜਾਵੇ। ਅਖੌਤੀ ਸਾਧਾਂ ਸੰਤਾਂ, ਜੋਤਿਸ਼ੀਆਂ-ਤਾਂਤਰਿਕਾਂ ਤੇ ਵਿਅੰਗ ਕਸਦੇ ਕਾਰਟੂਨ ਚੁਟਕਲੇ ਛਪਣੇ ਚਾਹੀਦੇ ਹਨ। ਪਾਠਕਾਂ ਦੁਆਰਾ ਭੇਜੀਆਂ ਜਾਂਦੀਆਂ ਚਿੱਠੀਆਂ ਉੱਪਰ ਸੰਪਾਦਕ ਦੀ ਟਿੱਪਣੀ ਜ਼ਰੂਰ ਕੀਤੀ ਜਾਵੇ। ਕਿਸੇ ਸਪੱਸ਼ਟੀਕਰਨ ਸਬੰਧੀ ਅਤੇ ਸੁਝਾਵਾਂ ਸਬੰਧੀ, ਤਾਂ ਕਿ ਪਤਾ ਲੱਗ ਸਕੇ ਕਿ ਕਿਹੜਾ ਵਿਚਾਰ, ਸੁਝਾਅ, ਟਿੱਪਣੀ ਪਸੰਦ ਆਇਆ ? ਲਾਗੂ ਕੀਤਾ ਜਾਵੇਗਾ ਕਿ ਨਹੀਂ ? ਇਸ ਸਬੰਧੀ।

"ਹਾਲੇ ਦੂਰ ਹੈ ਮੇਰੀ ਸੋਚ ਦਾ ਸ਼ਹਿਰ,  
ਹਾਲੇ ਰਾਹਵਾਂ ਰਹਿਬਰ ਨੇ ਮੇਰੀਆਂ,  
ਉਸ ਪਾਰ ਦਿਸਹੱਦੇ ਉਪਰ ਹੈ ਮੇਰੀ ਨਜ਼ਰ  
ਇਸੇ ਲਈ ਦਫ਼ਨ ਨੇ ਖਾਹਿਸ਼ਾਂ ਮੇਰੀਆਂ।"

**ਰਣਦੀਪ ਸੰਗਤਪੁਰਾ (ਲਹਿਰਾਗਾਗਾ)**

ਮਈ ਜੂਨ-2012 ਅੰਕ ਦਾ ਮੁੱਖ ਪੰਨਾ ਆਮ ਸਾਧਾਰਨ ਪਾਠਕ ਦੇ ਵੀ ਸਮਝ ਆਉਣ ਵਾਲਾ ਸੀ। ਮੁੱਖ ਪੰਨੇ ਦਾ ਚਿੱਤਰ ਇਸੇ ਤਰ੍ਹਾਂ ਹੀ ਸੌਖਾ ਅਤੇ ਖਿਚ ਭਰਪੂਰ ਹੋਣਾ ਚਾਹੀਦਾ ਹੈ। ਪਰੂਫ ਰੀਡਿੰਗ ਦੀਆਂ ਗਲਤੀਆਂ ਬਾਰ ਬਾਰ ਹੋ ਰਹੀਆਂ ਹਨ ਜੋ ਕਿ ਸੋਭਾ ਨਹੀਂ ਦਿੰਦਾ। ਮੁੱਖ ਪੰਨੇ ਉੱਤੇ ਗਲਤੀ ਮੁੱਖ ਬੇਧਿਆਨੀ ਦਰਸਾਉਂਦੀ ਹੈ। 'ਰਾਮ' ਧਰਮ ਨਿਰਪੱਖ ਦੀ ਥਾਂ 'ਰਾਜ' ਧਰਮ ਨਿਰਪੱਖ ਹੋਣਾ ਚਾਹੀਦਾ ਸੀ। ਪੰਨਾ ਨੰ: 5 ਉੱਤੇ ਹੁੰਗਾਰੇ ਕਾਲਮ ਅਧੀਨ ਛਪੀ ਕਿਸੇ ਪਾਠਕ ਦੀ ਚਿੱਠੀ ਦਾ ਬਾਕੀ ਹਿੱਸਾ ਕਿੱਥੇ ਹੈ ? ਪਤਾ ਨਹੀਂ ਲੱਗਿਆ ਕਿਉਂਕਿ ਇਹ ਦੱਸਣਾ ਹੀ ਭੁੱਲ ਗਏ ਕਿ ਬਾਕੀ ਹਿੱਸਾ ਫਲਾਣੇ ਪੰਨੇ ਉੱਤੇ ਹੈ। ਜਿਸ ਕਰਕੇ ਪਾਠਕ ਦਾ ਨਾਮ ਵੀ ਪਤਾ ਨਹੀਂ ਚੱਲਿਆ। ਪੇਪਰ ਦੀ ਛਪਾਈ ਵੀ ਵਧੀਆ ਨਹੀਂ ਲੱਗੀ। ਛਪਾਈ ਕਿਤੇ ਮੋਟੀ, ਕਿਤੇ ਬਾਰੀਕ, ਕਿਤੇ ਗੂੜ੍ਹੀ ਅਤੇ ਕਿਤੇ ਬਹੁਤ ਹੀ ਫਿੱਕੀ। ਪੇਪਰ ਦਾ ਸਾਰਾ ਮੈਟਰ ਆਮ ਕਰਕੇ ਵਧੀਆ ਹੀ ਹੁੰਦਾ ਹੈ ਪਰੰਤੂ ਮੇਰੀ ਪਸੰਦ ਦੀਆਂ ਲਿਖਤਾਂ ਸਨ : ਸੰਪਾਦਕੀ, ਰਾਜ ਧਰਮ ਨਿਰਪੱਖ ਨਹੀਂ ਨਿਰਪੇਖ ਹੋਵੇ, ਸਖਸ਼ੀਅਤ ਉਸਾਰੀ : ਬਚਪਨ ਹੈ ਬੁਨਿਆਦ, ਕਾਰਲ ਮਾਰਕਸ ਅਤੇ ਚੀ ਗੁਵੇਰਾ ਦੇ ਕਥਨ। (ਬਾਹਰੋਂ ਅਤੇ ਅੰਦਰੋਂ ਮੈਗਜੀਨ ਦੀ ਦਿੱਖ ਸੋਹਣੀ ਲੱਗੀ।)

**ਅਜੀਤ ਪ੍ਰਦੇਸੀ, ਰੋਪੜ**

ਮਈ-ਜੂਨ 2012 ਵਾਲੇ ਅੰਕ ਦਾ ਮੁੱਖ ਪੰਨਾ ਦਿਲ ਖਿਚਵਾਂ ਸੀ। ਆਉਣ ਵਾਲੇ ਸਮੇਂ ਵਿੱਚ ਜੇਕਰ ਇਸੇ ਤਰ੍ਹਾਂ ਚਲੰਤ ਮਾਮਲਿਆਂ ਸਬੰਧੀ ਮੁੱਖ ਪੰਨਾ ਛਾਪਿਆ ਜਾਵੇ ਤਾਂ ਉਮੀਦ ਹੈ ਮੈਗਜ਼ੀਨ ਦੀ ਵਿਕਰੀ ਵਧੇਗੀ ਕਿਉਂਕਿ ਅਖਬਾਰਾਂ ਦੀਆਂ ਸਟਾਲਾਂ ਤੇ ਇਹ ਅੰਕ ਪਹਿਲਾਂ ਨਾਲੋਂ ਦੁਗਣਾਂ ਵਿਕਿਆ ਹੈ। ਸੰਪਾਦਕੀ ਪੜ੍ਹ ਕੇ ਚੰਗੀ ਲੱਗੀ। ਮਨੋਰੋਗ ਮਾਹਿਰ ਦੀ ਕਲਮ ਤੋਂ ਲਿਖਿਆ ਕਾਲਮ ਅਤੇ ਸਵਰਗ ਅਤੇ ਨਰਕ ਲੇਖ ਵਧੀਆ ਸੀ। ਮੈਗਜ਼ੀਨ ਦਾ ਪੱਧਰ ਥੋੜ੍ਹਾ ਹੋਰ ਚੰਗਾ ਬਣਾਇਆ ਜਾਵੇ।

**ਕੁਲਵੰਤ, ਪਟਿਆਲਾ**

I am an engg. graduate from PEC. I have been reading tarksheel magazine for past 2 months but I have problem in understanding Punjabi. It would be better if English edition is also published. However, It is an informative magazine that dispells fear, superstitions and phobias. Hoping for positive reply.

**Maninder Singh, Mohali**

# ਜਸਲੀਨ (ਗੁਡੀਆ) ਨੇ 37 ਲੋੜਵੰਦ ਵਿਅਕਤੀਆਂ ਨੂੰ ਪ੍ਰਦਾਨ ਕੀਤਾ ਨਵਾਂ ਜੀਵਨ-ਡਾ. ਬੱਗਾ

ਡਾ. ਐਸ.ਪੀ.ਐਸ. ਬੱਗਾ ਅਤੇ ਉਨ੍ਹਾਂ ਦੀ ਪਤਨੀ ਡਾ. ਹਰਜੋਤ ਕੌਰ ਬੱਗਾ ਨਾਲ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਕੁਲਵੰਤ ਪਟਿਆਲਾ ਅਤੇ ਜਨਕ ਰਾਜ ਪਟਿਆਲਾ ਦੁਆਰਾ ਮੁਲਾਕਾਤ ਕੀਤੀ ਗਈ। ਇਹ ਮੁਲਾਕਾਤ ਡਾ. ਬੱਗਾ ਦੀ ਰਿਹਾਇਸ਼ ਪਟਿਆਲਾ ਵਿਖੇ ਮਿਤੀ 13.5.2012 ਨੂੰ ਸ਼ਾਮ 6 ਵਜੇ ਉਨ੍ਹਾਂ ਦੀ ਬੇਟੀ ਦੇ ਸੰਬੰਧ ਵਿੱਚ ਜੋ ਸਤੰਬਰ 2008 ਵਿੱਚ ਆਪ ਇਸ ਦੁਨੀਆਂ ਨੂੰ ਅਲਵਿਦਾ ਕਹਿ ਗਈ ਪਰ 37 ਲੋਕਾਂ ਨੂੰ ਜ਼ਿੰਦਗੀ ਦੇ ਗਈ। ਇਸ ਮੁਲਾਕਾਤ ਦਾ ਸਬੱਬ ਉਦੋਂ ਬਣਿਆ ਜਦੋਂ ਤਰਕਸ਼ੀਲ ਹਾਲ ਪਟਿਆਲਾ ਵਿੱਚ ਕਰਵਾਏ ਸੈਮੀਨਾਰ ('ਡਾ. ਬਲਵੰਤ ਸਿੰਘ ਸਿੱਧੂ, ਮਨੋਰੋਗ ਵਿਸ਼ੇ ਤੇ') ਵਿੱਚ ਬੋਲਦਿਆਂ ਡਾ. ਐਸ.ਪੀ.ਐਸ. ਬੱਗਾ ਅਤੇ ਉਨ੍ਹਾਂ ਦੀ ਪਤਨੀ ਡਾ. ਹਰਜੋਤ ਕੌਰ ਬੱਗਾ ਨੇ ਇਹ ਦੱਸਿਆ ਕਿ ਉਨ੍ਹਾਂ ਨੇ ਆਪਣੀ ਬੇਟੀ ਦੀ ਮੌਤ ਦੌਰਾਨ ਉਸ ਦੇ ਸ਼ਰੀਰ ਦੇ ਵੱਖ-2 ਅੰਗ ਪ੍ਰਦਾਨ ਕੀਤੇ ਹਨ। ਇਹ ਅੰਗ ਅਮਰੀਕਾ ਵਿੱਚ ਰਹਿੰਦਿਆਂ ਅਲੱਗ-ਅਲੱਗ 37 ਲੋੜਵੰਦ ਵਿਅਕਤੀਆਂ ਦੇ ਕੰਮ ਆਏ।

ਗੱਲਬਾਤ ਸ਼ੁਰੂ ਕਰਨ ਤੋਂ ਪਹਿਲਾਂ ਤਰਕਸ਼ੀਲ ਸੁਸਾਇਟੀ ਦੇ ਮੈਂਬਰਾਂ ਦੁਆਰਾ ਤਰਕਸ਼ੀਲ ਸੁਸਾਇਟੀ ਦੇ ਕੰਮਕਾਰ ਬਾਰੇ ਡਾ. ਬੱਗਾ ਨੂੰ ਜਾਣਕਾਰੀ ਦਿੱਤੀ ਗਈ।


ਬੇਟੀ ਜਸਲੀਨ ਕੌਰ

**ਸਵਾਲ : ਡਾ. ਸਾਹਿਬ। ਤੁਸੀਂ ਸਰੀਰ ਪ੍ਰਦਾਨ ਬਾਰੇ ਵਿਸਥਾਰ ਪੂਰਵਕ ਜਾਣਕਾਰੀ ਦਿਓ।**

**ਡਾ. ਬੱਗਾ :** ਪਹਿਲਾਂ ਤਾਂ ਇਸ ਗੱਲ ਨੂੰ ਸਮਝ ਲੈਣਾ ਬਹੁਤ ਜ਼ਰੂਰੀ ਹੈ ਕਿ ਸਰੀਰ ਪ੍ਰਦਾਨ ਅਤੇ ਅੰਗ ਪ੍ਰਦਾਨ ਦੋ ਅਲੱਗ ਚੀਜ਼ਾਂ ਹਨ। ਸਰੀਰ ਪ੍ਰਦਾਨ ਬਾਅਦ ਬੰਦੇ ਦੀ ਮੌਤ ਉਪਰੰਤ ਇਹ ਮੈਡੀਕਲ ਖੋਜ ਕਾਰਜਾਂ ਲਈ ਅਤੇ ਮੈਡੀਕਲ ਸਿੱਖਿਆ ਲਈ ਵਰਤਿਆ ਜਾ ਸਕਦਾ ਹੈ ਜਦਕਿ ਅੰਗ ਪ੍ਰਦਾਨ ਬਾਰੇ ਇੰਝ ਬਿਲਕੁਲ ਵੀ ਨਹੀਂ ਹੈ। ਅੰਗ ਪ੍ਰਦਾਨ ਕਰਨ ਵਾਲਾ ਵਿਅਕਤੀ ਆਪਣੇ ਰਿਸ਼ਤੇਦਾਰ ਨੂੰ ਜ਼ਰੂਰਤ ਪੈਣ ਤੇ ਅੰਗ ਪ੍ਰਦਾਨ ਕਰ ਸਕਦਾ ਹੈ। ਜਿਵੇਂ ਕਿ ਇੱਕ ਕਿਡਨੀ (ਗੁਰਦਾ) ਪ੍ਰਦਾਨ ਕਰਨੀ। ਪ੍ਰਦਾਨ ਕਰਨ ਵਾਲਾ ਵਿਅਕਤੀ ਖ਼ੁਦ ਜਿਉਂਦਾ ਰਹਿ ਕੇ ਦੂਸਰੇ ਨੂੰ ਜ਼ਿੰਦਗੀ ਦੇ ਸਕਦਾ ਹੈ। ਦੂਜੇ ਪਾਸੇ ਉਹ ਵਿਅਕਤੀ ਆਉਂਦੇ ਹਨ ਜਿਨ੍ਹਾਂ ਦੇ ਅੰਗ ਮੌਤ ਦੌਰਾਨ ਜਾਂ ਮੌਤ ਉਪਰੰਤ ਕਿਸੇ ਦੂਸਰੇ ਲੋੜਵੰਦ ਦੇ ਲਗਾਏ ਜਾ ਸਕਦੇ ਹਨ। ਮੈਂ ਇੱਥੇ ਇਹ ਸਪਸ਼ਟ ਕਰਨਾ ਚਾਹੁੰਦਾ ਹਾਂ ਕਿ ਮੇਰਾ ਮੌਤ ਦੌਰਾਨ ਕਹਿਣ ਦਾ ਭਾਵ ਇਹ ਹੈ ਕਿ ਵਿਅਕਤੀ ਦਿਮਾਗੀ ਤੌਰ ਤੇ ਮ੍ਰਿਤਕ ਹੁੰਦਾ ਹੈ। ਪਰ ਸਰੀਰ ਦੇ ਬਾਕੀ ਅੰਗ ਜਿਉਂਦੇ ਹੁੰਦੇ ਹਨ।

ਅੱਜ ਅਸੀਂ ਭਾਰਤ ਵਿੱਚ ਹੀ ਵੇਖੀਏ ਕਿ ਸਿਹਤ ਸਹੂਲਤਾਂ ਵਿੱਚ ਵਾਧਾ ਹੋਣ ਨਾਲ ਔਸਤ ਉਮਰ ਵਿੱਚ ਵੀ ਵਾਧਾ ਹੋਇਆ ਹੈ। ਜੋ ਔਸਤ ਉਮਰ ਪਹਿਲਾਂ ਪੰਜਾਹ ਸਾਲ ਹੁੰਦੀ ਸੀ ਅੱਜ ਕੱਲ੍ਹ 70-71 ਸਾਲ ਹੋ ਗਈ ਹੈ। ਜਨ ਸੰਖਿਆ ਵਧਣ ਨਾਲ ਸੜਕ ਐਕਸੀਡੈਂਟਾਂ ਵਿੱਚ ਵੀ ਵਾਧਾ ਹੋਇਆ ਹੈ। ਸਾਡੇ ਦੇਸ਼ ਵਿੱਚ ਹਰ ਸਾਲ ਡੇਢ ਲੱਖ ਦੇ ਕਰੀਬ ਕਿਡਨੀ ਦੀ ਬਿਮਾਰੀ ਦੇ ਮਰੀਜ਼ ਹੋ ਰਹੇ ਹਨ। ਕਿਡਨੀ ਪ੍ਰਦਾਨੀਆਂ ਦੀ ਥੁੜ ਕਾਰਣ ਹਰ ਸਾਲ ਕਰੀਬ 45 ਹਜ਼ਾਰ ਮਰੀਜ ਮੌਤ ਦੇ ਮੂੰਹ ਵਿੱਚ ਚਲੇ ਜਾਂਦੇ ਹਨ। ਜੇ ਸਾਡੇ ਦੇਸ਼ ਅੰਦਰ ਜਾਗ੍ਰਿਤੀ ਹੋਵੇ ਤਾਂ ਬਹੁਤ ਸਾਰੇ ਮਰੀਜ਼ਾਂ ਦੀ ਜਾਨ ਬਚਾਈ ਜਾ ਸਕਦੀ ਹੈ। ਇਹ ਕੰਮ ਸਰੀਰ ਪ੍ਰਦਾਨ ਕਰਕੇ ਜਾਂ ਸਰੀਰ ਦੇ ਅੰਗ ਪ੍ਰਦਾਨ ਕਰਕੇ ਕੀਤਾ ਜਾ ਸਕਦਾ ਹੈ। ਇਕ ਬ੍ਰੇਨ ਡੈੱਡ (ਦਿਮਾਗੀ ਤੌਰ ਤੇ ਮ੍ਰਿਤਕ) ਵਿਅਕਤੀ ਦੀਆਂ ਅੱਖਾਂ, ਲੀਵਰ, ਦਿਲ, ਫੇਫੜੇ, ਗੁਰਦੇ, ਚਮੜੀ, ਹੱਡੀਆਂ ਆਦਿ 42 ਦੇ ਕਰੀਬ ਮਰੀਜਾਂ ਨੂੰ ਪ੍ਰਦਾਨ ਕਰਕੇ ਉਨ੍ਹਾਂ ਦੀ ਜਿੰਦਗੀ ਬਚਾਈ ਜਾ ਸਕਦੀ ਹੈ।

**ਸਵਾਲ : ਡਾ. ਸਾਹਿਬ ਸੈਮੀਨਾਰ ਵਿੱਚ ਤੁਸੀਂ ਆਪਣੀ ਬੇਟੀ ਦੇ ਸਰੀਰ ਦੇ ਅੰਗ ਪ੍ਰਦਾਨ ਬਾਰੇ ਦੱਸਿਆ ਸੀ, ਸਾਨੂੰ ਉਨ੍ਹਾਂ ਬਾਰੇ ਦੱਸੋ?**

**ਜਵਾਬ :** ਅਸੀਂ ਸੋਚਦੇ ਹਾਂ ਕਿ ਕੋਈ ਭਿਆਨਕ ਬਿਮਾਰੀ ਜਾਂ

ਦੁਰਘਟਨਾ ਕਿਸੇ ਹੋਰ ਨਾਲ ਤਾਂ ਹੋ ਸਕਦੀ ਹੈ। ਪਰ ਸਾਡੇ ਨਾਲ ਜਾਂ ਸਾਡੇ ਕਿਸੇ ਪਰਿਵਾਰਕ ਮੈਂਬਰ ਨਾਲ ਨਹੀਂ ਹੋ ਸਕਦੀ। ਮੇਰੀ ਬੇਟੀ ਜਸਲੀਨ ਕੌਰ ਜਿਸ ਨੂੰ ਅਸੀਂ ਪਿਆਰ ਨਾਲ 'ਗੁਡੀਆ' ਕਹਿੰਦੇ ਸੀ, ਐਮ.ਬੀ.ਬੀ.ਐਸ. ਪਾਸ ਕਰਨ ਤੋਂ ਬਾਅਦ ਅਗਸਤ 2008 ਵਿੱਚ ਮੈਡੀਕਲ ਦੀ ਉੱਚ ਸਿੱਖਿਆ ਲਈ ਅਮਰੀਕਾ ਚਲੀ ਗਈ, ਜਿਥੇ ਉਸਦਾ ਵੱਡਾ ਭਰਾ ਡਾ. ਬਿਪਨਜੋਤ ਬੱਗਾ ਪਹਿਲਾਂ ਹੀ ਰਹਿ ਰਿਹਾ ਸੀ। 15 ਅਗਸਤ ਨੂੰ ਉਸਨੇ ਅਮਰੀਕਾ ਵਿੱਚ ਇਮਤਿਹਾਨ ਦਿੱਤਾ। ਉਹ ਬੜੀ ਖੁਸ਼ਦਿਲ ਲੜਕੀ ਸੀ। ਉਸਨੂੰ ਕਿਸੇ ਕਿਸਮ ਦੀ ਕੋਈ ਬਿਮਾਰੀ ਨਹੀਂ ਸੀ। 15 ਅਗਸਤ ਦਾ ਇਮਤਿਹਾਨ ਲਗਾਤਾਰ ਅੱਠ ਘੰਟੇ ਦਾ ਸੀ। ਇਮਤਿਹਾਨ ਦੇਣ ਤੋਂ ਬਾਅਦ ਬੇਟੀ ਬਹੁਤ ਖੁਸ਼ ਸੀ। ਉਸਨੇ ਇਸ ਇਮਤਿਹਾਨ ਦੇ ਪਹਿਲੇ ਭਾਗ ਵਿੱਚੋਂ 97 ਪ੍ਰਤੀਸ਼ਤ ਅਤੇ ਦੂਜੇ ਵਿੱਚੋਂ 98 ਪ੍ਰਤੀਸ਼ਤ ਨੰਬਰ ਹਾਸਲ ਕੀਤੇ। ਇਸ ਨਤੀਜੇ ਦਾ ਪਤਾ ਸਾਨੂੰ ਉਸਦੀ ਮੌਤ ਤੋਂ ਬਾਅਦ ਲੱਗਿਆ।

10 ਸਤੰਬਰ 2008 ਨੂੰ ਉਸਨੇ ਸਾਨੂੰ ਦੱਸਿਆ ਕਿ ਜਿੱਥੇ ਲੋਕ ਗੱਡੀਆਂ ਕਾਰਾਂ ਵਿੱਚ ਜਾ ਕੇ ਖਰੀਦੋ ਫਰੋਖਤ ਕਰਦੇ ਹਨ, ਉਹ ਉਹੀਓ ਕੰਮ ਪੈਦਲ ਜਾ ਕੇ ਕਰਕੇ ਆਈ ਹੈ ਅਤੇ ਬੜੀ ਖੁਸ਼ ਸੀ। ਅਗਲੇ ਦਿਨ 11 ਸਤੰਬਰ 2008 ਨੂੰ ਸਵੇਰੇ ਉਸਨੇ ਸਾਨੂੰ ਫੋਨ ਤੇ ਦੱਸਿਆ ਕਿ ਉਸਦੇ ਸਿਰ ਵਿੱਚ ਦਰਦ ਹੈ ਅਤੇ ਉਲਟੀਆਂ ਲੱਗੀਆਂ ਹੋਈਆਂ ਹਨ। ਅਸੀਂ ਸੋਚਿਆ ਸ਼ਾਇਦ ਥਾਂ ਬਦਲੀ ਕਾਰਣ ਜਾਂ ਗਰਮੀ-ਸਰਦੀ ਕਾਰਣ ਅਜਿਹੀ ਸਮੱਸਿਆ ਆ ਗਈ। ਕੈਂਸਰ ਵਰਗੀ ਗੰਭੀਰ ਬਿਮਾਰੀ ਦਾ ਤਾਂ ਸਾਨੂੰ ਚਿਤ ਚੇਤਾ ਵੀ ਨਹੀਂ ਸੀ। ਅਸੀਂ ਜਦੋਂ ਦੁਬਾਰਾ ਫੋਨ ਕੀਤਾ ਤਾਂ ਸਾਡੀ ਆਪਣੇ ਨਜ਼ਦੀਕੀਆਂ (ਜੋ ਉੱਥੇ ਹੀ ਰਹਿੰਦੇ ਸਨ) ਨਾਲ ਗੱਲਬਾਤ ਹੋਈ ਤਾਂ ਉਨ੍ਹਾਂ ਨੇ ਦੱਸਿਆ ਕਿ ਉਹ ਉਸਨੂੰ ਹਸਪਤਾਲ ਲੈ ਕੇ ਜਾ ਰਹੇ ਹਨ। ਅਸੀਂ ਸੋਚਿਆ ਕਿ ਡਰਿਪ ਵਗੈਰਾ ਲਗਾਉਣ ਨਾਲ ਉਹ ਠੀਕ ਹੋ ਜਾਵੇਗੀ। ਪਰ ਹਸਪਤਾਲ ਦਾਖਲ ਕਰਨ ਤੋਂ ਬਾਅਦ ਇਹ ਪਤਾ ਲੱਗਿਆ ਕਿ ਉਸਨੂੰ ਬ੍ਰੇਨ ਟਿਊਮਰ ਹੈ। ਉਸ ਹਸਪਤਾਲ ਵਿੱਚ ਇਸਦਾ ਇਲਾਜ ਨਹੀਂ ਸੀ। ਇਸ ਲਈ ਉਸਨੂੰ ਕੈਲੇਫੋਰਨੀਆ ਦੇ ਵੱਡੇ ਹਸਪਤਾਲ ਲਿਜਾਇਆ ਗਿਆ ਜਿਸ ਦੌਰਾਨ ਉਹ ਕੋਮਾ ਵਿੱਚ ਚਲੀ ਗਈ। ਬ੍ਰੇਨ ਟਿਊਮਰ ਵਿੱਚੋਂ ਖ਼ੂਨ ਦਾ ਰਿਸਾਵ ਹੋ ਜਾਣ ਕਾਰਨ ਕੋਮਾ ਦੀ ਸਥਿਤੀ ਉਤਪੰਨ ਹੋ ਗਈ ਸੀ। ਜਦੋਂ ਬੇਟੇ ਬਿਪਨਜੋਤ ਨੂੰ ਪਤਾ ਚੱਲਿਆ ਤਾਂ ਉਹ ਤੁਰੰਤ


ਡਾ. ਬੱਗਾ ਅਤੇ ਉਹਨਾਂ ਦੇ ਪਰਿਵਾਰਕ ਮੈਂਬਰ

ਕੈਲਫੋਰਨੀਆ ਪਹੁੰਚਿਆ ਅਤੇ ਅਸੀਂ ਵੀ ਇਥੋਂ ਐਮਰਜੈਂਸੀ ਵੀਜ਼ਾ ਲੈ ਕੇ ਕੈਲੇਫੋਰਨੀਆ ਪਹੁੰਚੇ। ਜਸਲੀਨ ਦੀ ਇਹ ਹਾਲਤ ਦੇਖ ਕੇ ਸਾਨੂੰ ਗਹਿਰਾ ਸਦਮਾ ਲੱਗਿਆ। ਅਸੀਂ ਕਦੇ ਸੋਚਿਆ ਵੀ ਨਹੀਂ ਸੀ ਕਿ ਸਾਡੀ ਜ਼ਿੰਦਾਦਿਲ ਅਤੇ ਖੁਸ਼ ਮਿਜਾਜ ਬੇਟੀ ਨਾਲ ਵੀ ਅਜਿਹਾ ਹੋ ਸਕਦਾ ਹੈ। ਆਪਣੇ ਹੱਥਾਂ ਨਾਲ ਪਾਲੀ ਇਹ 'ਗੁਡੀਆ' ਸਾਡੇ ਸਾਹਮਣੇ ਬੇਹੋਸ਼ ਪਈ ਸੀ। ਸਾਨੂੰ ਕੁੱਝ ਵੀ ਨਹੀਂ ਸੁੱਝ ਰਿਹਾ ਸੀ। 'ਗੁਡੀਆ' ਦੇ ਬਚਣ ਦੇ ਕੋਈ ਚਾਂਸ ਵੀ ਨਹੀਂ ਸਨ। 'ਗੁਡੀਆ' ਇੱਕ ਤਰ੍ਹਾਂ ਬ੍ਰੇਨ ਡੈੱਡ (ਮ੍ਰਿਤਕ ਦਿਮਾਗ) ਹੋ ਚੁੱਕੀ ਸੀ। ਅਸੀਂ ਬਿਲਕੁਲ ਬੇਬਸ ਸੀ। ਡਾਕਟਰਾਂ ਨੂੰ ਵੀ 'ਗੁਡੀਆ' ਦੀ ਹਾਲਤ ਸੁਧਰਨ ਬਾਰੇ ਕੋਈ ਗੁੰਜਾਇਸ਼ ਨਜ਼ਰ ਨਹੀਂ ਆ ਰਹੀ ਸੀ। ਅਸੀਂ ਦੋਵੇਂ ਮਾਤਾ ਪਿਤਾ ਅਜਿਹੀ ਅਣਸੁਖਾਵੀਂ ਹਾਲਤ ਵਿੱਚੋਂ ਲੰਘ ਰਹੇ ਸੀ। ਸਾਡੇ ਬੇਟੇ ਬਿਪਨਜੋਤ ਨੇ ਸਾਨੂੰ ਇਹ ਸਲਾਹ ਦਿੱਤੀ ਕਿ ਜੇ 'ਗੁਡੀਆ' ਨੇ ਵਾਪਸ ਨਹੀਂ ਆਉਣਾ ਤਾਂ ਕਿਉਂ ਨਾ ਆਪਾਂ ਇਸਦੇ ਆਰਗਨਜ਼ (ਸਰੀਰ ਦੇ ਅੰਗ) ਪ੍ਰਦਾਨ ਕਰਕੇ ਲੋੜਵੰਦਾਂ ਨੂੰ ਨਵਾਂ ਜੀਵਨ ਅਤੇ ਰੌਸ਼ਨੀ ਪ੍ਰਦਾਨ ਕਰੀਏ। ਸਾਨੂੰ ਬੇਟੇ ਦਾ ਇਹ ਵਿਚਾਰ ਚੰਗਾ ਲੱਗਿਆ ਕਿ ਜੇਕਰ ਆਪਾਂ ਬੇਟੀ ਦੇ ਅੰਗ ਪ੍ਰਦਾਨ ਕਰ ਦੇਈਏ ਤਾਂ ਅੰਗ ਲੈਣ ਵਾਲੇ ਲੋਕਾਂ ਵਿੱਚ ਅਸੀਂ ਉਸਨੂੰ ਜ਼ਿੰਦਾ ਦੇਖ ਸਕਦੇ ਹਾਂ। ਅਸੀਂ ਸਦਮੇ ਦੀ ਅਵਸਥਾ 'ਚੋਂ ਇੱਕ ਦਮ ਹਕੀਕਤ ਦੀ ਦੁਨੀਆਂ ਵਿੱਚ ਪਹੁੰਚ ਗਏ। ਸਾਡੇ ਬੇਟੇ ਨੇ ਸਾਨੂੰ ਵਿਵੇਕ ਦੀ ਰੌਸ਼ਨੀ ਦਿਖਾਈ ਸੀ। ਸਾਨੂੰ ਦੋਵੇਂ ਡਾ. ਪਤੀ ਪਤਨੀ ਨੂੰ ਆਪਣੇ ਬੇਟੇ ਦੀ ਗੱਲ ਸੁਣ ਕੇ ਇਹ ਸੋਝੀ ਆਈ ਕਿ ਅਜਿਹਾ ਸਮਾਜਿਕ ਕਾਰਜ ਕਰਕੇ ਅਸੀਂ ਮਨੁੱਖਤਾ ਦੇ ਭਲੇ ਦਾ ਵੱਡਾ ਕੰਮ ਕਰਾਂਗੇ। ਅਸੀਂ ਬੇਟੇ ਦੀ ਇਸ ਸਲਾਹ ਤੇ ਤੁਰੰਤ ਸਹਿਮਤੀ ਪ੍ਰਗਟਾ ਦਿੱਤੀ।

ਅਸੀਂ ਆਪਣੀ ਇਹ ਇੱਛਾ ਹਸਪਤਾਲ ਦੇ ਡਾਕਟਰਾਂ ਸਾਹਮਣੇ ਜਾਹਰ ਕੀਤੀ। ਸਾਡੀ ਸਹਿਮਤੀ ਤੋਂ ਬਾਅਦ ਵੀ ਡਾਕਟਰਾਂ ਦੁਆਰਾ ਇਸ ਕੰਮ ਵਿੱਚ ਦੇਰੀ ਹੋਣ ਲੱਗੀ ਤਾਂ ਸਾਡੇ ਮਨ ਵਿੱਚ ਇੱਕ ਡਰ ਪੈਦਾ ਹੋਣ ਲੱਗਾ ਕਿ ਅਸੀਂ ਇੰਨ੍ਹਾਂ ਵੱਡਾ ਫੈਸਲਾ

ਕੀਤਾ ਹੈ, ਕਿਤੇ ਡਾਕਟਰ ਬ੍ਰੇਨ ਟਿਊਮਰ ਵਾਲੇ ਮਰੀਜ਼ ਦੇ ਅੰਗ ਲੈਣ ਤੋਂ ਇਨਕਾਰ ਨਾ ਕਰ ਦੇਣ। ਪਰ ਅਜਿਹੀ ਗੱਲ ਨਹੀਂ ਸੀ। ਸਗੋਂ ਉਹ ਤਾਂ ਲੋੜਵੰਦ ਮਰੀਜਾਂ ਦੀ ਸੂਚੀ ਤਿਆਰ ਕਰ ਰਹੇ ਸਨ ਤੇ ਜਿਸ ਪਹਿਲੇ ਮਰੀਜ ਨੂੰ ਗੁਰਦਾ, ਦਿਲ ਅਤੇ ਪੈਨਕ੍ਰਿਆਜ (Pancreas) ਲਗਾਇਆ ਜਾਣਾ ਸੀ, ਉਸਦੀ ਮੌਤ ਹੋ ਜਾਣ ਕਾਰਣ ਇਸ ਕਾਰਜ ਵਿੱਚ ਹੋਰ ਦੇਰੀ ਹੋ ਗਈ ਸੀ। ਪਰ ਫਿਰ ਵੀ ਸਭ ਠੀਕ ਠਾਕ ਹੋ ਗਿਆ ਤੇ ਬੇਟੀ ਦੇ ਵੱਖ-ਵੱਖ ਆਰਗਨਜ਼ ਜਿਵੇਂ ਦਿਲ, ਗੁਰਦੇ, ਅੱਖਾਂ, ਫੇਫੜੇ, ਹੱਡੀਆਂ ਅਤੇ ਚਮੜੀ ਆਦਿ ਲੋੜਵੰਦਾਂ ਨੂੰ ਲਗਾ ਦਿੱਤੇ ਗਏ। ਅਸੀਂ ਡਾਕਟਰਾਂ ਨੂੰ ਸਿਰਫ ਇੱਕ ਬੇਨਤੀ ਕੀਤੀ ਸੀ ਕਿ ਬੱਚਾ ਛੋਟੇ ਹੁੰਦੇ ਤੋਂ ਲੈ ਕੇ ਅਸੀਂ ਆਪਣੇ ਹੱਥੀਂ ਪਾਲਿਆ ਅਤੇ ਖਿਡਾਇਆ ਹੈ। ਇਸ ਲਈ ਅਸੀਂ ਚਾਹੁੰਦੇ ਹਾਂ ਕਿ ਸਾਡੀ ਬੇਟੀ ਸਰੀਰ ਪੱਖੋਂ ਸਾਨੂੰ ਉਵੇਂ ਦੀ ਹੀ ਨਜ਼ਰ ਆਵੇ ਜਿਵੇਂ ਦੀ ਉਹ ਸੀ। ਉਨ੍ਹਾਂ ਨੇ ਸਾਡੀਆਂ ਇਨ੍ਹਾਂ ਭਾਵਨਾਵਾਂ ਦੀ ਕਦਰ ਕਰਦੇ ਹੋਏ ਉਸਦੇ ਸਰੀਰ ਦੇ ਤਕਰੀਬਨ ਜਿੰਨ੍ਹੇ ਅੰਗ ਲੋੜਵੰਦਾਂ ਨੂੰ ਲਾਉਣੇ ਸੀ, ਲਾਉਣ ਤੋਂ ਬਾਅਦ ਉਸਦਾ ਸਰੀਰ ਅਤੇ ਚਿਹਰਾ ਜਿਉਂ ਦਾ ਤਿਉਂ ਰੱਖਿਆ ਅਤੇ ਅੰਗ ਦਾਨ ਹੋਣ ਤੋਂ ਬਾਅਦ ਜਦੋਂ ਉਸਦਾ ਸਰੀਰ ਸਾਡੇ ਸਾਹਮਣੇ ਲਿਆਂਦਾ ਗਿਆ ਤਾਂ ਸਾਨੂੰ ਉਸਨੂੰ ਦੇਖਕੇ ਇੰਝ ਲੱਗਿਆ ਜਿਵੇਂ 'ਗੁਡੀਆ' ਸੌਂ ਰਹੀ ਹੋਵੇ।



Dear Donor Family,

Hi! I just want to say thank you for giving me your child's heart. I've been doing really well since then. I really like to swim and can swim for long periods of time. My favorite subjects in school are Social Studies and Science. I have 2 sisters and 1 brother. I really like to do art projects and absolutely love to read!

I hope you are all doing well. I just had a birthday and feel lucky to still be alive. Thank you so much for giving the gift of a working heart to me. I really appreciate it. I wouldn't be where I am without that sacrifice. You need to know you're a life saver to me!

Thank you so very, very much!

Sincerely,

The child you helped to save

12 ਸਾਲਾਂ ਦੇ ਬੱਚੇ, ਜਿਸਦੇ ਗੁਡੀਆ ਦਾ ਦਿਲ ਲੱਗਿਆ ਸੀ, ਵੱਲੋਂ ਡਾ. ਬੱਗਾ ਦੇ ਪਰਿਵਾਰ ਨੂੰ ਲਿਖੀ ਚਿੱਠੀ

**ਸਵਾਲ : ਡਾ. ਸਾਹਿਬ ਕਿਹੜੇ ਕਿਹੜੇ ਵਿਅਕਤੀਆਂ ਨੂੰ ਇਹ ਅੰਗ ਲਗਾਏ ਗਏ?**

ਡਾ : ਲੋੜਵੰਦ ਮਰੀਜ ਜਿੰਨ੍ਹਾਂ ਨੂੰ ਅੰਗ ਲਗਾਏ ਜਾਂਦੇ ਹਨ, ਬਾਰੇ ਦਾਨੀਆਂ ਨੂੰ ਬਿਲਕੁਲ ਨਹੀਂ ਦੱਸਿਆ ਜਾਂਦਾ ਪਰ ਇੱਕ ਸਾਲ ਬੀਤਣ ਤੋਂ ਬਾਅਦ ਹਸਪਤਾਲ ਵਾਲਿਆਂ ਨੇ ਸਾਨੂੰ ਦੋ ਲੋੜਵੰਦ ਮਰੀਜ਼ਾਂ ਜਿਨ੍ਹਾਂ ਨੂੰ ਉਸਦਾ ਦਿਲ ਅਤੇ ਲੀਵਰ ਲੱਗਿਆ ਸੀ, ਬਾਰੇ ਦੱਸਿਆ। ਜਿਸ ਦਿਲ ਦੇ ਮਰੀਜ਼ ਨੂੰ 'ਗੁਡੀਆ' ਦਾ ਦਿਲ ਲੱਗਿਆ। ਉਹ ਉਸ ਸਮੇਂ ਬਾਰਾਂ ਸਾਲਾਂ ਦਾ ਬੱਚਾ ਸੀ। ਜਿਸ ਨੂੰ ਉਸਦਾ ਲੀਵਰ ਲੱਗਿਆ, ਉਹ 52 ਸਾਲਾਂ ਦੀ ਔਰਤ ਸੀ। ਜਿਸ ਬੱਚੇ ਨੂੰ ਦਿਲ ਲਗਾਇਆ ਗਿਆ ਉਸ ਦੁਆਰਾ ਸਾਨੂੰ ਇੱਕ ਚਿੱਠੀ ਲਿਖੀ ਗਈ ਜੋ ਅੰਗਰੇਜ਼ੀ ਵਿੱਚ ਹੈ।

**ਸਵਾਲ : ਡਾ. ਸਾਹਿਬ ਅਜੇ ਕੱਲ ਤੱਕ ਅਸੀਂ ਦਵਾਈਆਂ ਰਾਹੀਂ ਮਰੀਜਾਂ ਦਾ ਇਲਾਜ ਕਰਦੇ ਸੀ ਜਾਂ ਅਪ੍ਰੇਸ਼ਨ ਰਾਹੀਂ ਇਲਾਜ ਕੀਤਾ ਜਾਂਦਾ ਸੀ ਪਰ ਅੰਗ ਪ੍ਰਤੀਆਰੋਪਣ ਆਧੁਨਿਕ ਡਾਕਟਰੀ ਵਿਗਿਆਨ ਦੀ ਦੇਣ ਹੈ। ਇਸ ਬਾਰੇ ਸਾਡੇ ਪਾਠਕਾਂ ਨੂੰ ਜਾਣਕਾਰੀ ਦਿਓ।**

ਡਾ. ਇਹ ਤੁਸੀਂ ਬਹੁਤ ਵਧੀਆ ਸਵਾਲ ਪੁੱਛਿਆ ਹੈ। ਆਧੁਨਿਕ ਡਾਕਟਰੀ ਵਿਗਿਆਨ ਦੇ ਖੋਜ ਕਾਰਜਾਂ ਦੀ ਇਹ ਵਿਸ਼ੇਸ਼ ਉਪਲਬਧੀ ਹੈ ਕਿ ਅੱਜ ਪੂਰੇ ਸੰਸਾਰ ਅੰਦਰ ਅੰਗ ਪ੍ਰਤੀਆਰੋਪਣ ਦੇ ਕੇਸ ਹੋ ਰਹੇ ਹਨ। ਦਵਾਈਆਂ ਰਾਹੀਂ ਸ਼ਰੀਰ ਦੇ ਉਨ੍ਹਾਂ ਹਿੱਸਿਆਂ ਜਾਂ ਅੰਗਾਂ ਨੂੰ ਠੀਕ ਕਰਨ ਦੀ ਕੋਸ਼ਿਸ਼ ਕੀਤੀ ਜਾਂਦੀ ਹੈ ਜੋ ਠੀਕ ਕੰਮ ਨਹੀਂ ਕਰ ਰਹੇ ਹੁੰਦੇ ਪ੍ਰੰਤੂ ਜੇ ਕੋਈ ਅੰਗ ਇੰਨ੍ਹਾਂ ਖਰਾਬ ਹੋ ਜਾਵੇ ਕਿ ਦਵਾਈਆਂ ਨਾਲ ਵੀ ਠੀਕ ਨਾ ਹੋਵੇ ਤਾਂ ਅਪ੍ਰੇਸ਼ਨ ਰਾਹੀਂ ਠੀਕ ਕਰਨ ਦੀ ਕੋਸ਼ਿਸ ਕੀਤੀ ਜਾਂਦੀ ਹੈ। ਜੇਕਰ ਅਪ੍ਰੇਸ਼ਨ ਨਾਲ ਵੀ ਗੱਲ ਨਾ ਬਣੇ ਤਾਂ ਕਈ ਵਾਰੀ ਅੰਗ ਬਦਲਣਾ ਜਰੂਰੀ ਹੋ ਜਾਂਦਾ ਹੈ ਤੇ ਕਿਸੇ ਪ੍ਰਦਾਨੀ ਵਿਅਕਤੀ ਦੇ ਤੰਦਰੁਸਤ ਅੰਗ ਨਾਲ ਬਦਲ ਦਿੱਤਾ ਜਾਂਦਾ ਹੈ। ਇਸਨੂੰ ਆਰਗਨ ਟ੍ਰਾਂਸਪਲਾਂਟੇਸ਼ਨ ਜਾਂ ਅੰਗ

ਪ੍ਰਤੀਆਰੋਪਣ ਕਿਹਾ ਜਾਂਦਾ ਹੈ। ਇਹ ਆਧੁਨਿਕ ਮਸ਼ੀਨਾਂ ਅਤੇ ਤਕਨੀਕ ਦੇ ਆਉਣ ਨਾਲ ਹੀ ਸੰਭਵ ਹੋ ਪਾਇਆ ਹੈ। ਸੰਸਾਰ ਦੇ ਵਿਕਸਿਤ ਦੇਸ਼ਾਂ ਵਿੱਚ ਤਾਂ ਅੰਗ ਪ੍ਰਤੀਆਰੋਪਣ ਕਾਫੀ ਐਡਵਾਂਸ ਸਟੇਜ ਵਿੱਚ ਹਨ ਪਰ ਭਾਰਤ ਵਿੱਚ ਵੀ ਕਈ ਸ਼ਹਿਰਾਂ ਦੇ ਹਸਪਤਾਲਾਂ ਵਿੱਚ ਇਸ ਵਿਧੀ ਰਾਹੀਂ ਬਹੁਤ ਸਾਰੇ ਮਰੀਜਾਂ ਦੀ ਜਾਨ ਬਚਾਈ ਜਾ ਰਹੀ ਹੈ। ਭਾਰਤ ਵਿੱਚ ਦਿਲ ਬਦਲੀ ਦਾ ਪਹਿਲਾ ਆਪ੍ਰੇਸ਼ਨ 1994 ਵਿੱਚ ਕੀਤਾ ਗਿਆ। ਉਸ ਤੋਂ ਬਾਅਦ ਤਾਂ ਹੁਣ ਮਰੀਜ਼ਾਂ ਨੂੰ ਆਮ ਹੀ ਕਿਸੇ ਦੂਸਰੇ ਦੀਆਂ ਅੱਖਾਂ, ਦਿਲ, ਗੁਰਦੇ, ਫੇਫੜੇ, ਹੱਡੀਆਂ, ਲੀਵਰ, ਚਮੜੀ ਆਦਿ ਅੰਗ ਪ੍ਰਤੀਆਰੋਪਣ ਸਫਲਤਾ ਪੂਰਵਕ ਕੀਤੇ ਜਾ ਰਹੇ ਹਨ ਅਤੇ ਮਰੀਜ ਇਸਦਾ ਪੂਰਾ ਫਾਇਦਾ ਲੈ ਰਹੇ ਹਨ।

ਮੈਂ ਤੁਹਾਨੂੰ ਦੱਸਣਾ ਚਾਹੁੰਦਾ ਹਾਂ ਕਿ ਦਿਲ ਦੇਣ ਵਾਲਾ ਅਤੇ ਲੈਣ ਵਾਲਾ ਦੋਨੋਂ ਮਰੀਜ ਇੱਕੋ ਅਪ੍ਰੇਸ਼ਨ ਥੀਏਟਰ ਵਿੱਚ ਨੇੜੇ-ਨੇੜੇ ਰੱਖੇ ਜਾਂਦੇ ਹਨ ਪਰ ਇਸ ਆਪ੍ਰੇਸ਼ਨ ਵਿੱਚ ਇੱਕ ਹੈਰਾਨੀਜਨਕ ਗੱਲ ਇਹ ਸੀ ਕਿ ਜਿਸ 'ਗੁਡੀਆ' ਨੇ ਦਿਲ ਦੇਣਾ ਸੀ, ਉਹ ਕੈਲਫੋਰਨੀਆ ਦੇ ਸਟੈਨਫੋਰਡ ਯੂਨੀਵਰਸਿਟੀ ਮੈਡੀਕਲ ਸੈਂਟਰ ਸਨਫਰਾਂਸਿਸਕੋ ਵਿਖੇ ਸੀ ਅਤੇ ਦਿਲ ਪ੍ਰਾਪਤ ਕਰਨ ਵਾਲਾ ਬੱਚਾ ਕੈਨੇਡਾ ਵਿੱਚ ਸੀ। ਕਿਉਂਕਿ ਉਹ ਕੈਲੇਫੋਰਨੀਆ ਨਹੀਂ ਆ ਸਕਦੀ ਸੀ ਇਸ ਲਈ ਹਸਪਤਾਲ ਵਾਲੀ ਡਾਕਟਰਾਂ ਦੀ ਟੀਮ ਨੇ ਹਸਪਤਾਲ ਦੇ ਹੈਲੀਕਾਪਟਰ ਰਾਹੀਂ ਕੈਲੇਫੋਰਨੀਆ ਤੋਂ ਦਿਲ ਲੈ ਕੇ ਕਨੇਡਾ ਪਹੁੰਚਾਇਆ ਅਤੇ ਉਸ ਬਾਰਾਂ ਸਾਲ ਦੇ ਬੱਚੇ ਨੂੰ ਸਹੀ ਸਲਾਮਤ ਲਗਾਇਆ। ਇੱਕ ਪਾਸੇ ਕੈਲੇਫੋਰਨੀਆ ਵਿਚ 'ਗੁਡੀਆ' ਦੀ ਚੀਰਫਾੜ ਕਰਕੇ ਦਿਲ ਕੱਢਣ ਦੀ ਤਿਆਰੀ ਕੀਤੀ ਹੋਈ ਸੀ ਅਤੇ ਦੂਜੇ ਪਾਸੇ ਕਨੇਡਾ ਵਿੱਚ ਦਿਲ ਲੈਣ ਵਾਲੇ ਬੱਚੇ ਦੀ ਚੀਰਫਾੜ ਕਰਕੇ ਦਿਲ ਲਾਉਣ ਦੀ ਤਿਆਰੀ ਕੀਤੀ ਹੋਈ ਸੀ। ਇਹ ਸਾਰਾ ਕੰਮ ਤਿੰਨ ਘੰਟੇ ਦੇ ਅੰਦਰ-ਅੰਦਰ ਕੀਤਾ ਗਿਆ।

**ਸਵਾਲ : ਤਰਕਸ਼ੀਲ ਦੇ ਪਾਠਕਾਂ ਲਈ ਤੁਹਾਡਾ ਕੋਈ ਸੰਦੇਸ਼?**

**ਡਾ. :** ਤਰਕਸ਼ੀਲ ਸੁਸਾਇਟੀ ਸਮਾਜ ਵਿੱਚ ਵਹਿਮਾਂ ਭਰਮਾਂ ਅਤੇ ਅੰਧ ਵਿਸ਼ਵਾਸ਼ਾਂ ਵਿਰੁੱਧ ਲੋਕਾਂ ਨੂੰ ਜਾਗਰੂਕ ਕਰ ਰਹੀ ਹੈ। ਤਰਕਸ਼ੀਲਤਾ ਫੈਲਾਉਣ ਲਈ ਵਧੀਆ ਕੰਮ ਕਰ ਰਹੀ ਹੈ। ਇਸ ਲਈ ਤਰਕਸ਼ੀਲ ਕਾਰਕੁੰਨ ਵਧਾਈ ਦੇ ਪਾਤਰ ਹਨ। ਮੈਂ ਸੁਸਾਇਟੀ ਨਾਲ ਆਪਣੇ ਮਿੱਤਰ ਡਾ. ਧਰਮਵੀਰ ਗਾਂਧੀ ਰਾਹੀਂ ਜੁੜਿਆ ਹਾਂ। ਅੰਗ ਪ੍ਰਦਾਨ, ਸਰੀਰ ਪ੍ਰਦਾਨ ਕਰਨ ਬਾਰੇ ਤਰਕਸ਼ੀਲ ਸੁਸਾਇਟੀ ਦੀ ਪਹਿਲ ਕਦਮੀ ਸ਼ਲਾਘਾਯੋਗ ਹੈ। ਇਸ ਕੋਸ਼ਿਸ ਨੂੰ ਜਾਰੀ ਰੱਖਿਆ ਜਾਣਾ ਚਾਹੀਦਾ ਹੈ। ਇਹ ਸਮਾਜ ਦੇ ਵੱਡੇ ਭਲੇ ਦਾ ਕੰਮ ਹੈ। ਤਰਕਸ਼ੀਲ ਸੁਸਾਇਟੀ ਨੇ ਆਪਣੇ ਸਟੇਜੀ ਪ੍ਰੋਗਰਾਮਾਂ ਅਤੇ ਲੇਖਣੀਆਂ ਦੁਆਰਾ ਸਰੀਰ ਪ੍ਰਦਾਨ ਅਤੇ ਅੰਗ ਪ੍ਰਦਾਨ ਬਾਰੇ ਲੋਕਾਂ ਨੂੰ ਪ੍ਰੇਰਿਆ ਹੈ।

ਪੁਰਾਣੇ ਸਮਿਆਂ ਦੀ ਇਹ ਮਾਨਤਾ ਸੀ ਕਿ ਪਸ਼ੂ ਦੇ ਮਰਨ ਤੇ ਉਸਦੇ ਵੱਖ-ਵੱਖ ਅੰਗਾਂ ਦਾ ਉਪਯੋਗ ਕੀਤਾ ਜਾਂਦਾ ਸੀ ਜਿਵੇਂ ਚਮੜੀ ਦੀਆਂ ਜੁੱਤੀਆਂ ਬਣਾਉਣੀਆਂ, ਹਿਰਨ ਦੇ ਸਿੰਗਾਂ ਦੀਆਂ ਸਜਾਵਟੀ ਕਲਾ ਕ੍ਰਿਤਾਂ ਬਣਾਉਣੀਆਂ ਆਦਿ। ਪਰ ਮਨੁੱਖ ਦਾ ਸਰੀਰ ਅਜਿਹੇ ਕਿਸੇ ਕੰਮ ਨਹੀਂ ਸੀ ਆਉਂਦਾ। ਪਰ ਆਧੁਨਿਕ ਡਾਕਟਰੀ ਵਿਗਿਆਨ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਨਾ ਸਿਰਫ ਮਨੁੱਖ ਦੀਆਂ ਅੱਖਾਂ ਬਲਕਿ ਦਿਲ, ਗੁਰਦੇ, ਫੇਫੜੇ, ਹੱਡੀਆਂ, ਲੀਵਰ ਅਤੇ ਚਮੜੀ ਤੱਕ ਦਾਨ ਕਰਕੇ ਹੋਰ ਮਨੁੱਖਾਂ ਦੀ ਜ਼ਿੰਦਗੀ ਬਚਾਈ ਜਾਂ ਸੰਵਾਰੀ ਜਾ ਸਕਦੀ ਹੈ। ਜਿਸਦੀ ਮਿਸਾਲ ਡਾ. ਜਸਲੀਨ ਕੌਰ ਹੈ ਅਤੇ ਇਸ ਤੋਂ ਸਾਨੂੰ ਸਾਰਿਆਂ ਨੂੰ ਪ੍ਰੇਰਣਾ ਮਿਲਦੀ ਹੈ।

ਡਾ. ਐਸ.ਪੀ. ਬੱਗਾ ਨੇ ਮਸ਼ਹੂਰ ਅੱਖਾਂ ਦੇ ਸਰਜਨ ਡਾ. ਦਲਜੀਤ ਸਿੰਘ ਅੰਮ੍ਰਿਤਸਰ ਬਾਰੇ ਦੱਸਿਆ ਕਿ ਉਨ੍ਹਾਂ ਨੇ ਆਪਣੀ ਮਾਤਾ ਜੀ ਦੀ ਮੌਤ ਉਪਰੰਤ ਉਨ੍ਹਾਂ ਦੀਆਂ ਅੱਖਾਂ ਲੋੜਵੰਦ ਮਰੀਜ਼ਾਂ ਨੂੰ ਆਪ ਲਗਾਈਆਂ। ਇਸੇ ਤਰ੍ਹਾਂ ਉਨ੍ਹਾਂ ਦੇ ਬੇਟੇ ਨੇ ਆਪਣੀ ਮਾਤਾ ਜੀ ਦੀ ਮੌਤ ਉਪਰੰਤ ਉਨ੍ਹਾਂ ਦੀਆਂਅੱਖਾਂ ਜਿਨ੍ਹਾਂ ਲੋੜਵੰਦ ਮਰੀਜ਼ਾਂ ਨੂੰ ਲਗਾਈਆਂ, ਉਹ ਮਾਤਾ ਜੀ ਦੇ ਸੰਸਕਾਰ ਤੇ ਸ਼ਾਮਲ ਹੋਏ।

ਪਟਿਆਲਾ ਵਿਖੇ ਹੋਏ ਸੈਮੀਨਾਰ ਤੇ ਦਰਸ਼ਨ ਖਟਕੜ ਦੀ ਪਤਨੀ ਅਰਨੇਸ਼ਵਰ ਕੌਰ ਜੋ ਕੈਂਸਰ ਤੋਂ ਪੀੜਤ ਹਨ, ਨੇ ਪਰਿਵਾਰ ਦੀ ਸਹਿਮਤੀ ਨਾਲ ਮੌਤ ਉਪਰੰਤ ਆਪਣਾ ਸ਼ਰੀਰ ਖੋਜ ਕਾਰਜਾਂ ਲਈ ਹਸਪਤਾਲ ਨੂੰ ਦੇਣ ਲਈ ਤਰਕਸ਼ੀਲ ਸੁਸਾਇਟੀ ਨੂੰ ਫਾਰਮ ਭਰ ਕੇ ਦਿੱਤਾ।

ਡਾ. ਐਸ.ਪੀ. ਬੱਗਾ ਸੀਨੀਅਰ ਕੰਸਲਟੈਂਟ ਪਟਿਆਲਾ ਹਾਰਟ ਇੰਸਟੀਚਿਊਟ ਪਟਿਆਲਾ (ਪੰਜਾਬ) ਸਾਬਕਾ ਪ੍ਰੋਫੈਸਰ ਅਤੇ ਮੁਖੀ CTVS ਵਿਭਾਗ ਗੌਰਮਿੰਟ ਰਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ ਪਟਿਆਲਾ, ਡਾ. ਹਰਜੋਤ ਕੌਰ ਬੱਗਾ ਪ੍ਰੋਫੈਸਰ ਅਤੇ ਮੁਖੀ ਰੇਡੀਓਥਰੈਪੀ ਵਿਭਾਗ, ਗੌਰਮਿੰਟ ਰਜਿੰਦਰਾ ਮੈਡੀਕਲ ਕਾਲਜ ਅਤੇ ਹਸਪਤਾਲ ਪਟਿਆਲਾ ਹਨ।

ਡਾ. ਬੱਗਾ 98141-41850



## ਕੀ ਜੋਤਿਸ਼ੀ ਫੇਸ ਰੀਡਿੰਗ ਕਰਕੇ (ਮੱਥਾ ਦੇਖਕੇ) ਦੱਸ ਸਕਦੇ ਹਨ ਕਿ ਤੁਹਾਡੇ ਕਿੰਨੇ ਭੈਣ ਭਰਾ ਹਨ?

# ਜਗਿਆਸਾ



– ਨਹੀਂ। ਜੋਤਿਸ਼ੀ ਅਜਿਹਾ ਨਹੀਂ ਕਰ ਸਕਦਾ। ਕਿਸੇ ਦੇ ਚਿਹਰੇ ਤੋਂ ਉਸ ਦੀ ਮਾਨਸਿਕ ਸਥਿਤੀ ਜਾਂ ਹਾਵ-ਭਾਵ ਦਾ ਤਾਂ ਅੰਦਾਜ਼ਾ ਲਾਇਆ ਜਾ ਸਕਦਾ ਹੈ ਪ੍ਰੰਤੂ ਕਿਸੇ ਦੇ ਭਵਿੱਖ ਜਾਂ ਸਾਕ ਸੰਬੰਧੀਆਂ ਜਾਂ ਭਰਾਵਾਂ ਆਦਿ ਦੀ ਸੂਚੀ ਜੋਤਿਸ਼ੀ ਨਹੀਂ ਦੇ ਸਕਦਾ। ਜੋਤਿਸ਼ ਕੋਈ ਵਿਗਿਆਨ ਨਹੀਂ, ਕੇਵਲ ਧੋਖਾ ਦੇਊ ਸਾਧਨ ਹੈ। ਜੇ ਕਿਤੇ ਕੋਈ ਜੋਤਿਸ਼ੀ ਅਜਿਹਾ ਕਰਨ ਵਿੱਚ ਸਫਲ ਹੁੰਦਾ ਵੀ ਹੈ ਤਾਂ ਇਹ ਕਿਸੇ ਵਿਅਕਤੀ ਦੀ ਮਦਦ ਜਾਂ ਜਾਣਕਾਰੀ ਰਾਹੀਂ ਹੀ ਕਰਦਾ ਹੈ। ਉਸ ਪਾਸ ਕੋਈ ਅਜਿਹੀ ਸ਼ਕਤੀ ਨਹੀਂ ਜਿਸ ਨਾਲ ਤੁਹਾਡੇ ਭੈਣ-ਭਰਾਵਾਂ ਦੀ ਗਿਣਤੀ ਦੱਸ ਸਕੇ ਜਾਂ ਕਿਸੇ ਪਰਿਵਾਰ ਦੇ ਭਵਿੱਖ ਦੇ ਮੈਂਬਰਾਂ ਦੀ ਗਿਣਤੀ ਜਾਂ ਹੋਣੀ ਬਾਰੇ ਦੱਸ ਸਕੇ। ਜੋਤਿਸ਼ ਗੈਰ ਵਿਗਿਆਨਕ ਤਰੀਕਿਆਂ ਦੁਆਰਾ ਲੁੱਟਣ ਦਾ ਸਾਧਨ ਹੈ।

**? ਕੀ ਸੱਪ ਦੁੱਧ ਪੀਂਦਾ ਹੈ? ਕੀ ਬੀਨ ਵਜਾ ਕੇ ਸੱਪ ਨੂੰ ਛੁਪੇ ਹੋਏ ਸਥਾਨ ਤੋਂ ਬਾਹਰ ਕੱਢਿਆ ਜਾ ਸਕਦਾ ਹੈ?**

– ਸੱਪ ਰੀਂਘਣ ਵਾਲੀ ਸ਼੍ਰੇਣੀ ਦਾ ਜੀਵ ਹੈ। ਇਸ ਦੀ ਕੁਦਰਤੀ ਖੁਰਾਕ ਕੀੜੇ-ਪਤੰਗੇ, ਡੱਡੂ, ਚੂਹੇ ਆਦਿ ਹਨ। ਸੱਪ ਦੇ ਮੂੰਹ ਦੀ ਬਣਤਰ ਅਤੇ ਉਸਦੇ ਸਰੀਰ ਦੀ ਲੋੜ ਅਨੁਸਾਰ ਦੁੱਧ ਉਸਦੀ ਖੁਰਾਕ ਨਹੀਂ ਹੈ ਸੋ ਸੱਪ ਦੁੱਧ ਨਹੀਂ ਪੀਂਦਾ। ਸੱਪਾਂ ਨੂੰ ਪਾਲਣ ਵਾਲੇ ਜੋਗੀ ਆਪਣੇ ਸੱਪਾਂ ਨੂੰ ਮੁਰਗੀ ਦੇ ਆਂਡੇ ਅਤੇ ਡੱਡੂ ਖੁਆਉਂਦੇ ਹਨ। ਸੱਪ ਦੇ ਕੰਨਾਂ ਦੀ ਜਗ੍ਹਾ ਤੇ ਜਿਹੜੀਆਂ ਕੰਨ-ਨੁਮਾ ਮੋਰੀਆਂ ਹੁੰਦੀਆਂ ਹਨ, ਉਹ ਆਵਾਜ਼ ਤਰੰਗਾਂ (Sound Waves) ਨੂੰ ਗ੍ਰਹਿਣ (Catch) ਕਰਨ ਤੋਂ ਅਸਮਰਥ ਹੁੰਦੀਆਂ ਹਨ। ਇਸ ਲਈ ਸੱਪ ਆਪਣੀਆਂ ਇਨ੍ਹਾਂ ਕੰਨ ਨੁਮਾ ਮੋਰੀਆਂ ਰਾਹੀਂ ਨਹੀਂ ਸੁਣਦਾ। ਉਹ ਆਪਣੀ ਛਾਤੀ ਦੇ ਧਰਤੀ ਨਾਲ ਸਪਰਸ਼ ਹੋਣ ਤੇ ਧਰਤੀ ਦੀ ਧਮਕ ਮਹਿਸੂਸ ਕਰਦਾ ਹੈ। ਜਦੋਂ ਸੱਪ ਸੁਣ ਹੀ ਨਹੀਂ ਸਕਦਾ ਤੇ ਸਿਰਫ ਧਮਕ ਹੀ ਮਹਿਸੂਸ ਕਰ ਸਕਦਾ ਹੈ, ਫਿਰ ਬੀਨ ਸੁਣਾ ਕੇ ਸੱਪ ਨੂੰ ਛੁਪੇ ਸਥਾਨ ਤੋਂ ਬਾਹਰ ਕੱਢਣ ਦੀਆਂ ਕਹਾਣੀਆਂ ਆਪਣੇ ਆਪ ਹੀ ਮਨ-ਘੜਤ ਹੋ ਜਾਂਦੀਆਂ ਹਨ। ਸੱਪ ਬੀਨ ਸੁਣ ਕੇ ਉਸ ਉੱਪਰ ਨਹੀਂ ਮੇਲਦਾ ਸਗੋਂ ਉਹ ਬੀਨ ਨੂੰ ਸਾਹਮਣੇ ਦੇਖ ਕੇ ਮੇਲਦਾ ਹੈ। ਤੁਸੀਂ ਇਸਦਾ ਤਜਰਬਾ ਕਰਕੇ ਵੇਖ ਸਕਦੇ ਹੋ। ਤੁਸੀਂ ਅਜਿਹਾ ਕਰੋ ਕਿ ਬੀਨ ਨੂੰ ਵਜਾਏ ਬਿਨ੍ਹਾਂ ਇਸਨੂੰ ਸੱਜੇ ਖੱਬੇ ਕਰੀ ਜਾਓ, ਸੱਪ ਸੱਜੇ ਖੱਬੇ ਖੇਲ੍ਹੇਗਾ। ਇਸ ਤੋਂ ਸਾਫ ਹੋ ਜਾਵੇਗਾ ਕਿ ਸੱਪ ਸੰਭਾਵੀ ਹਮਲੇ ਤੋਂ ਬਚਾਅ ਲਈ ਪੈਂਤੜੇ ਬਦਲਦਾ ਹੈ।

**? ਇੱਕ ਰਾਤ ਜਗਰਾਤੇ ਤੇ ਖੁੱਲੇ ਵਾਲਾਂ ਵਾਲੀ ਇੱਕ ਔਰਤ ਇੱਕ ਦੇਵੀ ਬਣਕੇ ਬੈਠੀ ਸੀ। ਜਦੋਂ ਜਗਰਾਤਾ ਸ਼ੁਰੂ ਹੋਇਆ, ਮਾਤਾ ਦੀ ਭੇਂਟ ਗਾਉਣ ਵਾਲਿਆਂ ਨੇ ਭੇਟਾਂ ਗਾਉਣੀਆਂ ਸ਼ੁਰੂ ਕਰ ਦਿੱਤੀਆਂ, ਢੋਲਕੀਆਂ ਛੈਣੇ ਵੱਜਣੇ ਸ਼ੁਰੂ ਹੋ ਗਏ। ਉਸ ਔਰਤ ਨੇ ਇੱਕ ਦਮ ਆਪਣੇ ਸਿਰ ਨੂੰ ਜ਼ੋਰ ਦੀ ਘੁੰਮਾਉਣਾ ਸ਼ੁਰੂ ਕਰ ਦਿੱਤਾ। ਕਿਸੇ ਨੇ ਕਿਹਾ ਕਿ ਉਸ ਵਿੱਚ ਮਾਤਾ ਆ ਗਈ ਹੈ। ਕੀ ਮਾਤਾ ਆਉਂਦੀ ਹੈ ਜਾਂ ਇਹ ਇੱਕ ਮਾਨਸਿਕ ਰੋਗ ਹੈ?**

– ਇਹ ਹਿਸਟੀਰੀਏ ਦੀ ਇੱਕ ਵੰਨਗੀ ਹੈ। ਪਹਿਲਾਂ ਇਹ ਸਮਝਿਆ ਜਾਂਦਾ ਸੀ ਕਿ ਇਹ ਰੋਗ ਕੇਵਲ ਇਸਤਰੀਆਂ ਵਿੱਚ ਪਾਇਆ ਜਾਂਦਾ ਹੈ ਪ੍ਰੰਤੂ ਬਾਅਦ ਵਿੱਚ ਖੋਜ ਨੇ ਇਹ ਸਿੱਧ ਕਰ ਦਿੱਤਾ ਕਿ ਇਸ ਰੋਗ ਦੇ ਲੱਛਣ ਮਰਦਾਂ ਵਿੱਚ ਵੀ ਪਾਏ ਜਾਂਦੇ ਹਨ। ਹਿਸਟੀਰੀਆ ਦੇ ਰੋਗੀਆਂ ਦੀਆਂ ਅਨੇਕਾਂ ਕਿਸਮਾਂ ਮਿਲਦੀਆਂ ਹਨ। ਇਸ ਰੋਗ ਨੂੰ ਕਈ ਵਾਰ ਵਿਅਕਤੀ ਦਾ ਬਹਾਨਾ ਹੀ ਸਮਝਿਆ ਜਾਂਦਾ ਹੈ। ਸਿਰ ਘੁੰਮਾਉਣ ਵਾਲੇ ਰੋਗ (Possession Syndrome) ਨੂੰ ਦੱਬੀਆਂ ਇਛਾਵਾਂ ਦੀ ਪੂਰਤੀ ਲਈ ਆਪਣੇ ਉਪਰ ਕਿਸੇ ਬਾਹਰੀ ਛਾਇਆ ਨੂੰ ਹਾਵੀ ਕਰ ਲੈਣ ਦਾ ਨਾਮ ਦਿੱਤਾ ਜਾਂਦਾ ਹੈ। ਇਹ ਰੋਗੀ ਆਪਣੇ ਅੰਦਰ ਵਾ-ਵਰੋਲਾ ਦਾ ਪ੍ਰਵੇਸ਼ ਦਿਖਾਕੇ ਦੱਬੀਆਂ ਇੱਛਾਵਾਂ ਦੀ ਪੂਰਤੀ ਕਰਦਾ ਹੈ ਕਿਉਂਕਿ ਸਾਡੇ ਸਮਾਜ ਵਿੱਚ ਭੂਤਾਂ-ਪ੍ਰੇਤਾਂ ਆਦਿ ਨੂੰ ਧਾਰਮਿਕ ਮਾਨਤਾ ਮਿਲੀ ਹੋਣ ਕਰਕੇ ਇਨ੍ਹਾਂ ਦੇ ਬਹਾਨੇ ਉਹ ਆਪਣੇ ਅੰਦਰ ਕਿਸੇ ਸ਼ੈਅ ਦਾ ਬਹਾਨਾ ਕਰਦਾ, ਗ਼ਾਲੀ-ਗ਼ਲੋਚ ਤੇ ਉਤਰਦਾ ਤੇ ਕਈ ਵਾਰ ਅਸ਼ਲੀਲ ਹਰਕਤਾਂ ਕਰਦਾ ਹੈ। ਇਸ ਨਾਲ ਰੋਗੀ ਵਿਅਕਤੀ ਦੇ ਦੋ ਮਸਲੇ ਹੱਲ ਹੁੰਦੇ ਹਨ-ਇੱਕ ਉਸਦੀਆਂ ਦੱਬੀਆਂ ਇੱਛਾਵਾਂ ਦੀ ਪੂਰਤੀ ਹੁੰਦੀ ਹੈ ਅਤੇ ਦੂਜਾ-ਉਹ ਦੂਸਰਿਆਂ ਤੋਂ ਹਮਦਰਦੀ ਪ੍ਰਾਪਤ ਕਰਨ ਵਿੱਚ ਸਫਲ ਹੋ ਜਾਂਦਾ ਹੈ। ਇੱਥੋਂ ਤੱਕ ਕਈ ਇਸ ਤਰ੍ਹਾਂ ਦੇ ਸਾਧਨਾਂ ਜਰੀਏ ਦੂਸਰਿਆਂ ਅੰਦਰੋਂ ਪਰਾ-ਭੌਤਿਕ ਵਸਤੂ ਕੱਢਣ ਲਈ ਸਿਆਣੇ ਬਣ ਬਹਿੰਦੇ ਹਨ। ਵੱਖ ਵੱਖ ਕਿਸਮ ਦੇ ਪੋਜਾਂ ਰਾਹੀਂ ਦੂਸਰਿਆਂ ਨੂੰ ਪ੍ਰਭਾਵਿਤ ਕਰਕੇ ਉੱਲੂ ਸਿੱਧਾ ਕਰਦੇ ਹਨ। ਕਈ ਤਾਂ ਆਪਣੇ ਅੰਦਰ ਦੇਵੀ, ਸੰਤ ਆਦਿ ਦਾ ਪ੍ਰਵੇਸ਼ ਦੱਸ ਕੇ ਘੱਟ ਬੁੱਧੀ ਵਾਲੇ ਲੋਕਾਂ ਨੂੰ ਝਾਂਸਿਆਂ ਵਿਚ ਫਸਾ ਕੇ ਲੁੱਟਣ ਵਿੱਚ ਵੀ ਸਫਲ ਹੋ ਜਾਂਦੇ ਹਨ।

**? ਜ਼ਮੀਰ ਕੀ ਹੈ?**

– ਜ਼ਮੀਰ ਕਿਸੇ ਵਸਤੂ ਦਾ ਨਾਮ ਨਹੀਂ ਹੈ ਭਾਵ ਇਸ ਦੀ ਕੋਈ ਭੌਤਿਕ ਹੋਂਦ ਨਹੀਂ। ਇਹ ਤਾਂ ਬੱਸ ਇੱਕ ਮਨੋ-ਵਿਗਿਆਨਕ ਵਰਤਾਰੇ ਨੂੰ ਕਿਹਾ ਜਾਂਦਾ ਹੈ। ਇੱਕ ਵਿਅਕਤੀ ਆਪਣੀ ਅੰਤਰ ਸੂਝ ਮੁਤਾਬਿਕ ਜੀਵਨ ਵਿੱਚ ਫੈਸਲੇ ਲੈਂਦਾ ਹੈ, ਆਪਣੇ ਵਿਚਾਰ ਪ੍ਰਗਟ ਕਰਦਾ ਹੈ। ਅਸੀਂ ਆਖ ਦਿੰਦੇ ਹਾਂ ਕਿ ਉਸਦੀ ਜ਼ਮੀਰ ਇਹ ਆਖਦੀ ਹੈ। ਜੇ ਇਹ ਫੈਸਲੇ ਜਾਂ ਵਿਚਾਰ ਸਮਾਜ ਵਿਰੋਧੀ ਹੋਣ ਤਾਂ ਅਸੀਂ ਅਕਸਰ ਆਖਦੇ ਹਾਂ ਕਿ ਉਸਦੀ ਜ਼ਮੀਰ ਮਰ ਗਈ ਹੈ ਜਾਂ ਉਸਦੀ ਜ਼ਮੀਰ ਨਹੀਂ ਹੈ।

### ਬੈਕਟੀਰੀਆ ਖਤਮ ਕਰਨਗੇ ਖਾਦ ਦੀ ਜਰੂਰਤ

(ਬਿਟਸ ਪਿਲਾਨੀ ਦੇ ਵਿਗਿਆਨਕਾਂ ਦੀ ਖ਼ੋਜ) ਬਿਰਲਾ ਇੰਸਟੀਚਿਊਟ ਆਫ ਟੈਕਨਾਲੋਜੀ ਐਂਡ ਸਾਇੰਸ ਦੇ ਬਾਇਓ ਸਾਇੰਸ ਵਿਭਾਗ ਦੇ ਵਿਗਿਆਨਕ ਅਜਿਹੇ ਬੈਕਟੀਰੀਆ ਤੇ ਖੋਜ ਕਰ ਰਹੇ ਹਨ ਜੋ ਫਸਲਾਂ ਦੀ ਉਤਪਾਦਕਤਾ ਵਧਾਉਂਦੇ ਹਨ। ਯੂਰੀਆ ਜਾਂ ਹੋਰ ਖਾਦਾਂ ਦੇ ਬਨਾਉਣ ਸਮੇਂ ਕਾਫੀ ਮਾਤਰਾ ਵਿੱਚ ਗ੍ਰੀਨ ਹਾਊਸ ਗੈਸਾਂ ਨਿਕਲਦੀਆ ਹਨ ਜੋ ਵਾਤਾਵਰਨ ਨੂੰ ਨੁਕਸਾਨ ਪਹੁੰਚਾਉਂਦੀਆਂ ਹਨ। ਖਾਦਾਂ ਦੀ ਵਰਤੋਂ ਨਾਲ ਇਕ ਵਾਰੀ ਤਾਂ ਉਤਪਾਦਨ ਵਧ ਜਾਂਦਾ ਹੈ, ਪਰ ਲੰਬੇ ਸਮੇਂ ਵਿੱਚ ਅਜਿਹਾ ਕਰਨ ਨਾਲ ਜ਼ਮੀਨ ਦੀ ਉਤਪਾਦਨ ਸ਼ਕਤੀ ਖਤਮ ਹੁੰਦੀ ਹੈ। ਇਸ ਲਈ ਇਹ ਵਿਗਿਆਨਕ ਜੈਵ ਖਾਦਾਂ ਤੇ ਕੰਮ ਕਰ ਰਹੇ ਹਨ। ਬਿਟਸ ਦੇ ਪ੍ਰੋ. ਪ੍ਰਭਾਤ ਨਾਥ ਝਾਅ ਨੇ ਇੱਕ ਮੁਲਾਕਾਤ ਵਿੱਚ ਦੱਸਿਆ ਕਿ ਉਹਨਾਂ ਨੇ ਬਾਜਰੇ ਦੇ ਪੌਦੇ ਤੋਂ ਬੈਕਟੀਰੀਆ ਕੱਢ ਕੇ ਜਰੂਰੀ ਪੋਸ਼ਕ ਤੱਤ ਦੇਣ ਬਾਅਦ ਉਸਦਾ ਉਤਪਾਦਕਤਾ ਟੈਸਟ ਕੀਤਾ ਹੈ। ਨਤੀਜਾ ਸਕਰਾਤਮਕ ਰਿਹਾ। ਇਸ ਬੈਕਟੀਰੀਆ ਨੂੰ ਕਣਕ ਦੇ ਪੌਦੇ ਵਿੱਚ ਤਬਦੀਲ ਕਰਨ ਤੇ 20 ਤੋਂ 55 ਪ੍ਰਤੀਸ਼ਤ ਤੱਕ ਉਤਪਾਦਕਤਾ ਵਿੱਚ ਵਾਧਾ ਨੋਟ ਕੀਤਾ ਗਿਆ।

### ਟਿਊਮਰ ਸੈਲਾਂ ਨੂੰ ਫੜਣ ਵਾਲਾ ਅਰਧ ਚਾਲਕ

ਤਾਇਵਾਨ ਦੇ ਵਿਗਿਆਨੀਆਂ ਨੇ ਇੱਕ ਅਜਿਹਾ ਅਰਧ ਚਾਲਕ ਵਿਕਸਤ ਕੀਤਾ ਹੈ ਜੋ ਸਰੀਰ ਵਿੱਚ ਟਿਊਮਰ ਸੈਲਾਂ ਨੂੰ ਫੜ ਲੈਂਦਾ ਹੈ। ਇਸ ਦੀ ਕੋਰ ਕੈਡਮੀਅਮ ਅਤੇ ਮਿਲੀਨੀਅਮ ਦੇ ਰਵਿਆਂ ਦੀ ਬਣੀ ਹੋਈ ਹੈ ਜੋ ਜ਼ਿੰਕ ਸਲਫਾਈਡ ਵਿੱਚ ਲਪੇਟੀ ਹੋਈ ਹੈ। ਇਹ ਸੰਰਚਨਾ ਵੱਖ-ਵੱਖ ਫਲੋਰੀਸੈਂਟ ਰੰਗਾਂ ਨਾਲ ਟਿਊਮਰ ਦੇ ਵੱਖ ਵੱਖ ਆਕਾਰਾਂ ਨੂੰ ਪ੍ਰਗਟ ਕਰ ਸਕਦੀ ਹੈ। ਇਹ ਜਹਿਰੀ ਪ੍ਰਭਾਵਾਂ ਤੋਂ ਮੁਕਤ ਹੈ ਤੇ ਇਸ ਦੀ ਵਰਤੋਂ ਮਨੁੱਖੀ ਸਰੀਰ ਵਿੱਚ ਕੀਤੀ ਜਾ ਸਕਦੀ ਹੈ।

### ਪਾਣੀ ਦੀ ਵਗਦੀ ਟੂਟੀ ਤੋਂ ਬਿਜਲੀ

ਇੰਡੀਅਨ ਇੰਸਟੀਚਿਊਟ ਆਫ ਸਾਇੰਸ ਬੈਂਗਲੌਰ ਦੇ ਵਿਗਿਆਨੀਆਂ ਦੀ ਟੀਮ ਨੇ ਇੱਕ ਸਫਲ ਤਜਰਬੇ ਨਾਲ ਇਹ ਸਿੱਧ ਕੀਤਾ ਹੈ ਕਿ ਟੂਟੀ ਵਿੱਚੋਂ ਵਗਦੇ ਪਾਣੀ ਦੀ ਧਾਰ ਨੈਨੋ ਟਿਊਬਾਂ ਉੱਤੇ ਸੁੱਟਕੇ ਬਿਜਲੀ ਪੈਦਾ ਕੀਤੀ ਜਾ ਸਕਦੀ ਹੈ। ਇਸ ਖੋਜ ਟੀਮ ਦੇ ਮੋਹਰੀ ਹਨ : ਪ੍ਰੋ. ਅਜੈ ਸੂਦ। ਰਮਨ ਰਿਸਰਚ ਇੰਸਟੀਚਿਊਟ ਬੈਂਗਲੌਰ ਦੇ ਪ੍ਰੋ. ਐਨ ਕੁਮਾਰ ਨੇ ਇਸ ਤਜਰਬੇ ਨਾਲ ਇੱਕ ਸਿਧਾਂਤਕ ਮਾਡਲ ਪ੍ਰਦਾਨ ਕੀਤਾ ਹੈ। ਇਸ ਤੋਂ ਪਹਿਲਾਂ ਇਸ ਕਿਸਮ ਦੀ ਧਾਰਨਾ ਇਜ਼ਰਾਈਲ ਦੇ ਵੀਜ਼ਮਾਨ ਇੰਸਟੀਚਿਊਟ ਆਫ ਸਾਇੰਸ ਦੇ ਦੋ ਵਿਗਿਆਨੀਆਂ ਪ੍ਰੋ. ਪੀ. ਕਰਾਲ ਅਤੇ ਐਮ.ਸ਼ੈਪੀਰੋ ਨੇ ਪੇਸ਼ ਕੀਤੀ ਸੀ। ਉਨ੍ਹਾਂ ਇਹ ਭਵਿੱਖਬਾਣੀ ਕੀਤੀ ਸੀ ਕਿ ਕਿਸੇ ਨੈਨੋ ਟਿਊਬ ਉੱਤੇ ਤਰਲ ਧਾਰਾ ਪਵੇ ਤਾਂ ਕਰੰਟ ਦਾ ਉਤਪਾਦਨ ਹੋਣ ਲੱਗੇਗਾ। ਬੈਂਗਲੌਰ ਦੇ ਵਿਗਿਆਨੀਆਂ ਨੇ ਇਸ ਕਲਪਨਾ ਨੂੰ ਵਿਵਹਾਰਕ ਪੱਧਰ ਉੱਤੇ ਪਰਖਿਆ ਅਤੇ ਦੱਸਿਆ ਕਿ ਪ੍ਰਾਪਤ ਸਿੱਟੇ ਉਪਰੋਕਤ ਵਿਗਿਆਨੀਆਂ ਦੀ ਕਲਪਨਾ ਦੀ ਪੁਸ਼ਟੀ ਕਰਦੇ ਹਨ। ਇਹ ਤਜਰਬਾ ਊਰਜਾ ਦੇ ਇੱਕ ਰੂਪ ਨੂੰ ਦੂਜੇ ਵਿੱਚ ਬਦਲਣ ਦੀ ਪ੍ਰਕ੍ਰਿਆ ਦਰਸਾਉਣ ਦਾ ਵਧੀਆ ਤੇ ਸਰਲ ਮਾਡਲ ਹੈ। ਇਸ ਵਿੱਚ ਯਾਂਤ੍ਰਿਕ ਊਰਜਾ ਬਿਜਲਈ ਊਰਜਾ ਵਿੱਚ ਤਬਦੀਲ ਹੁੰਦੀ ਹੈ।

### ਮੰਗਲ ਗ੍ਰਹਿ ਤੇ 2033 ਤੱਕ ਬਣੇਗੀ ਕਾਲੋਨੀ

ਹਾਲੈਂਡ ਦੀ ਇੱਕ ਨਿੱਜੀ ਪੁਲਾੜ ਕੰਪਨੀ ਨੇ ਐਲਾਨ ਕੀਤਾ ਕਿ ਉਹ ਮੰਗਲ ਗ੍ਰਹਿ ਤੇ ਕਾਲੋਨੀ ਵਸਾਵੇਗੀ। ਨੀਦਰਲੈਂਡ ਵਿੱਚ ਊਰਜਾ ਖੇਤਰ ਨਾਲ ਜੁੜੀ ਇੱਕ ਮੋਹਰੀ ਉੱਦਮ ਕੰਪਨੀ 'ਮਾਰਸਵਨ' ਦਾ ਦਾਅਵਾ ਹੈ ਕਿ ਕਾਲੋਨੀਆਂ ਸਥਾਪਿਤ ਕਰਨ ਦੀ ਪ੍ਰਕ੍ਰਿਆ ਸ਼ੁਰੂ ਹੋਣ ਤੇ ਚਾਲਕ ਦਾਲ ਦੇ 4 ਨਵੇਂ ਮੈਂਬਰ ਹਰ ਦੋ ਸਾਲਾਂ ਵਿੱਚ ਮੰਗਲ ਗ੍ਰਹਿ ਤੇ ਪੁੱਜਣਗੇ ਅਤੇ 2033 ਤੱਗ ਮੰਗਲ ਗ੍ਰਹਿ ਤੇ ਕਾਲੋਨੀ ਵਸ ਜਾਵੇਗੀ ਜਿਸ ਵਿੱਚ 20 ਲੋਕ ਰਹਿ ਰਹੇ ਹੋਣਗੇ ਪਰ ਪੁਲਾੜ ਯਾਤਰੀਆਂ ਨੂੰ ਆਪਣੇ ਪ੍ਰਾਜੈਕਟ ਨੂੰ ਲੈ ਕੇ ਵਚਨਬਧ ਹੋਣਾ ਪਵੇਗਾ ਕਿਉਂਕਿ ਉਹ ਕਦੇ ਵੀ ਧਰਤੀ ਤੇ ਵਾਪਸ ਨਹੀਂ ਪਰਤ

## ਰਾਮਦੇਵ ਟਰੱਸਟ ਨੇ ਟੈਕਸਾਂ ਦੀ ਚੋਰੀ ਕੀਤੀ

ਰਸਾਲੇ 'ਤਹਿਲਕਾ' ਨੇ ਕਿਹਾ ਕਿ ਸਾਲ 2004-2005 ਵਿੱਚ ਰਾਮਦੇਵ ਦੇ ਟਰੱਸਟ ਦਿਵਿਆ ਫਾਰਮੇਸੀ ਨੇ 6,73,000 ਦੀਆਂ ਦਵਾਈਆਂ ਦੀ ਵਿਕਰੀ ਵਿਖਾ ਕੇ 53000 ਰੁਪਏ ਵਿਕਰੀ ਟੈਕਸ ਵਜੋਂ ਚੁਕਾਏ। ਉਤਰਾਖੰਡ ਦੇ ਵਿਕਰੀ ਟੈਕਸ ਦੇ ਦਫਤਰ ਨੂੰ ਇਨ੍ਹਾਂ ਅੰਕੜਿਆਂ ਤੇ ਸ਼ੱਕ ਹੋਇਆ ਤੇ ਉਹਨਾਂ ਪੜਤਾਲ ਕੀਤੀ ਜਿਸ ਤੋਂ ਬਾਅਦ ਦਿਵਿਆ ਫਾਰਮੇਸੀ ਤੇ ਛਾਪਾ ਮਾਰਿਆ ਗਿਆ ਅਤੇ 5 ਕਰੋੜ ਦੀ ਟੈਕਸ ਚੋਰੀ ਦਾ ਮਾਮਲਾ ਨਿਕਲਿਆ। ਇਸ ਮਾਲੀ ਸਾਲ ਦੌਰਾਨ ਦਿਵਿਆ ਫਾਰਮੇਸੀ ਨੇ 30 ਲੱਖ 17 ਹਜ਼ਾਰ ਰੁਪਏ ਦੀਆਂ ਦਵਾਈਆਂ ਬਾਬਾ ਰਾਮਦੇਵ ਦੇ ਦੂਜੇ ਟਰੱਸਟ ਦਿਵਿਆ ਯੋਗ ਨੂੰ ਤਬਦੀਲ ਕੀਤੀਆਂ। ਦਿਵਿਆ ਫਾਰਮੇਸੀ ਦੀ ਰਿਟਰਨ ਵਿੱਚ ਦਾਅਵਾ ਕੀਤਾ ਗਿਆ ਕਿ ਸਾਰੀਆਂ ਦਵਾਈਆਂ ਗਰੀਬਾਂ ਅਤੇ ਜ਼ਰੂਰਤਮੰਦਾਂ ਨੂੰ ਮੁਫ਼ਤ ਵੰਡੀਆਂ ਗਈਆਂ ਹਨ ਜਦੋਂ ਕਿ ਟੈਕਸ ਅਧਿਕਾਰੀਆਂ ਅਨੁਸਾਰ ਇਨ੍ਹਾਂ ਨੂੰ ਕਨਖਲ ਸਥਿਤ ਦੇਵ ਯੋਗ ਮੰਦਰ ਟਰੱਸਟ ਵਿਖੇ ਲਿਜਾ ਕੇ ਵੇਚਿਆ ਗਿਆ। ਟਰੱਸਟ ਦੀ ਜਾਣਕਾਰੀ ਰੱਖਣ ਵਾਲੇ ਭਾਰਤ ਪਾਲ ਦਾ ਕਹਿਣਾ ਹੈ ਕਿ ਪਿਛਲੇ 16 ਸਾਲਾਂ ਵਿੱਚ ਦਿਵਿਯਾ ਯੋਗ ਮੰਦਿਰ ਟਰੱਸਟ ਵੱਲੋਂ ਕੋਈ ਦਵਾਈ ਗਰੀਬਾਂ ਨੂੰ ਮੁਫ਼ਤ ਹੀ ਨਹੀਂ ਵੰਡੀ ਗਈ।

**ਜਗ ਬਾਣੀ**

## ਸਵਾਮੀ ਨਿਤਿਆਨੰਦ ਨੇ ਵਿਦੇਸ਼ੀ ਮਰਦ ਭਗਤ ਨਾਲ ਕੀਤੀ ਸੀ ਬਦਫੈਲੀ

ਸੀ.ਆਈ.ਡੀ. ਨੇ ਸਵਾਮੀ ਨਿਤਿਆਨੰਦ ਵਿਰੁੱਧ ਰਾਮਾ ਨਗਰਮ ਅਦਾਲਤ ਵਿੱਚ ਇੱਕ ਦੋਸ਼ ਪੱਤਰ ਦਾਖਲ ਕੀਤਾ ਹੈ। ਇਸ ਵਿੱਚ ਦਾਅਵਾ ਕੀਤਾ ਗਿਆ ਹੈ ਕਿ ਨਿਤਿਆਨੰਦ ਨੇ ਔਰਤਾਂ ਦੇ ਨਾਲ ਨਾਲ ਆਪਣੇ ਇੱਕ ਵਿਦੇਸ਼ੀ ਭਗਤ ਨਾਲ ਕਈ ਵਾਰ ਬਦਫੈਲੀ ਕੀਤੀ ਸੀ। ਕਰਨਾਟਕ ਦੇ ਬਿਦਾਦੀ ਆਸ਼ਰਮ ਦੇ ਨਾਲ ਨਾਲ ਅਮਰੀਕਾ ਦੇ ਕਈ ਸ਼ਹਿਰਾਂ ਵਿੱਚ ਵੀ ਉਸਨੇ ਆਪਣੇ ਇਸ ਭਗਤ ਨਾਲ ਗੈਰ ਕੁਦਰਤੀ ਸੈਕਸ ਸੰਬੰਧ ਬਣਾਏ ਸਨ। ਸੀ.ਆਈ.ਡੀ. ਵੱਲੋਂ ਦਾਖਲ ਦੋਸ਼ ਪੱਤਰ ਵਿੱਚ ਸਪੱਸ਼ਟ ਕਿਹਾ ਗਿਆ ਹੈ ਕਿ ਮਿਲੇ ਸਬੂਤਾਂ ਤੋਂ ਇਹ ਗੱਲ ਸਾਹਮਣੇ ਆਈ ਹੈ ਕਿ ਨਿਤਿਆਨੰਦ ਗੈਰ ਕੁਦਰਤੀ ਸੈਕਸ ਕਰਦਾ ਸੀ। ਵਿਦੇਸ਼ੀ ਭਗਤ ਦੀ ਪਛਾਣ ਗੁਪਤ ਰੱਖੀ ਗਈ ਹੈ। ਸੀ.ਆਈ.ਡੀ. ਅਧਿਕਾਰੀ ਨੇ ਉਸ ਨਾਲ ਕੀਤੀ ਗਈ ਗੱਲਬਾਤ ਦੀ ਵੀਡਿਓ ਰਿਕਾਰਡਿੰਗ ਲਈ ਹੈ। ਇਸ ਨੂੰ ਵੀ ਅਦਾਲਤ ਵਿੱਚ ਬਤੌਰ ਸਬੂਤ ਪੇਸ਼ ਕੀਤਾ ਜਾਵੇਗਾ।

**ਜਗ ਬਾਣੀ**

## ਸਿੱਧੀ ਪ੍ਰਾਪਤ ਕਰਨ ਲਈ ਬੱਚੇ ਦੀ ਬਲੀ

ਪੱਛਮੀ ਬੰਗਾਲ ਦੇ ਬਾਕੁੰਡਾ ਜ਼ਿਲ੍ਹੇ ਦੇ ਸਾਲਤੋੜਾ ਥਾਣੇ ਦੇ ਕੁਲਾਕੁੰਡੀ ਪਿੰਡ ਦੇ ਕਿਨਾਰੇ ਬਣੇ ਸਮਸ਼ਾਣ ਕਾਲੀ ਮੰਦਿਰ ਵਿੱਚੋਂ ਪੁਲਿਸ ਨੇ ਇੱਕ ਬੱਚੇ ਦਾ ਸਿਰ ਬਰਾਮਦ ਕੀਤਾ। ਉਹਨਾਂ ਵੇਖਿਆ ਕਿ ਕਾਲੀ ਦੀ ਮੂਰਤੀ ਦੀ ਗਰਦਨ ਵਿੱਚ ਰੱਸੀ ਦੇ ਸਹਾਰੇ ਇੱਕ ਬੱਚੇ ਦਾ ਸਿਰ ਲਟਕ ਰਿਹਾ ਸੀ ਜਿਸ ਵਿੱਚੋਂ ਖੂਨ ਟਪਕ ਰਿਹਾ ਸੀ। ਇਸ ਖੂਨ ਨੂੰ ਸਾਧ ਲੱਖੀ ਕਾਂਤ ਕਰਮਕਾਰ ਪੀ ਰਿਹਾ ਸੀ। ਪੁਲਿਸ ਨੂੰ ਵੇਖਕੇ ਸਾਧ ਭੱਜਣ ਲੱਗਾ। ਕੁੱਟ ਤੋਂ ਬਾਅਦ ਸਾਧ ਨੇ ਮੰਨਿਆ ਕਿ ਸਿੱਧੀ ਪ੍ਰਾਪਤ ਕਰਨ ਲਈ ਉਸ ਨੇ ਬੱਚੇ ਦੀ ਬਲੀ ਦਿੱਤੀ ਸੀ।

**ਸੰਜੇ ਸਿਨਹਾ - ਸਰਸ ਸਲਿਲ**

## ਦੁੱਧਾਧਾਰੀ ਗੁਰੂਆਂ ਨੇ ਸ਼ਰਾਬ ਪੀ ਕੇ ਕੀਤੀ ਚੇਲੇ ਦੀ ਹੱਤਿਆ

ਡੇਰਾ ਬਸੀ ਮੁਬਾਰਕਪੁਰ ਕਰੈਸ਼ਰ ਜ਼ੋਨ 'ਚ ਸਥਿਤ ਦੁੱਧਾਧਾਰੀ ਡੇਰੇ ਤੇ ਸ਼ਰਾਬ ਦੇ ਨਸ਼ੇ 'ਚ ਹੋਏ ਆਪਸੀ ਝਗੜੇ 'ਚ ਦੋ ਸਾਧਾਂ ਨੇ ਮਿਲਕੇ ਆਪਣੇ ਚੇਲੇ ਸਾਧ ਦੀ ਹੱਤਿਆ ਕਰ ਦਿੱਤੀ। ਹੱਤਿਆ ਕਰਨ ਤੋਂ ਬਾਅਦ ਇਨ੍ਹਾਂ ਨੇ ਉਸ ਦੀ ਲਾਸ਼ ਨੂੰ ਡੇਰੇ ਦੇ ਅੰਦਰ ਹੀ ਦਫ਼ਨ ਕਰ ਦਿੱਤਾ ਤਾਂ ਜੋ ਇਸ ਬਾਰੇ ਕਿਸੇ ਨੂੰ ਪਤਾ ਨਾ ਚੱਲੇ। ਪੁਲਿਸ ਜਾਂਚ ਦੌਰਾਨ ਪਤਾ ਲੱਗਿਆ ਕਿ ਦੇਰ ਰਾਤ ਤੱਕ ਦੁੱਧਾਧਾਰੀ ਡੇਰੇ ਅੰਦਰ ਰਹਿੰਦੇ ਤਿੰਨ ਸਾਧਾਂ ਬਗੀਚੀ ਨਾਥ, ਰਤਨ ਨਾਥ ਅਤੇ ਥਾਣੇਦਾਰੀ ਨਾਥ ਨੇ ਸ਼ਰਾਬ ਪੀਤੀ। ਇਸ ਦੌਰਾਨ ਉਹਨਾਂ ਦੀ ਕਿਸੇ ਗੱਲ ਤੇ ਖਿੱਚੋਤਾਣ ਹੋ ਗਈ। ਬਗੀਚੀ ਅਤੇ ਰਤਨ ਨਾਥ ਨੇ ਕੁੱਟਮਾਰ ਕਰਦਿਆਂ ਥਾਣੇਦਾਰੀ ਨਾਥ ਦਾ ਕਤਲ ਕਰ ਦਿੱਤਾ। ਰਾਤ ਨੂੰ ਹੀ ਦੋਵੇਂ ਸਾਧਾਂ ਨੇ ਉਸ ਦੀ ਲਾਸ਼ ਨੂੰ ਡੇਰੇ ਵਿੱਚ ਹੀ ਦੱਬ ਕੇ ਉਸਦੀ ਸਮਾਧ ਬਣਾ ਦਿੱਤੀ। ਪਿਡ ਵਾਸੀਆਂ ਵੱਲੋਂ ਪੁਲਿਸ ਨੂੰ ਸੂਚਨਾ ਦਿੱਤੇ ਜਾਣ ਤੇ ਇਹ ਕਤਲ ਨੰਗਾ ਹੋਇਆ। ਪੁਲਿਸ ਨੇ ਬਗੀਚੀ ਨਾਥ ਨੂੰ ਤਾਂ ਗ੍ਰਿਫਤਾਰ ਕਰ ਲਿਆ। ਪਰ ਰਤਨ ਨਾਥ ਭੱਜਣ ਵਿੱਚ ਕਾਮਯਾਬ ਹੋ ਗਿਆ। ਲਾਸ਼ ਨੂੰ ਬਾਹਰ ਕੱਢ ਕੇ ਪੁਲਿਸ ਵੱਲੋਂ ਉਸਦਾ ਪੋਸਟ ਮਾਰਟਮ ਕਰਵਾਇਆ ਗਿਆ।

**ਜਗ ਬਾਣੀ**

ਲੱਗੀ ਜੇ ਤੇਰੇ ਕਾਲਜੇ ਹਾਲੇ ਤੁਰੀ ਨਹੀਂ
ਇਹ ਨਾ ਸਮਝ ਕਿ ਸ਼ਹਿਰ ਦੀ ਹਾਲਤ ਬੁਰੀ ਨਹੀਂ

**ਸੁਰਜੀਤ ਪਾਤਰ**

ਮੁੱਕਣ ਤੇ ਆਇਆ ਸਾਥੀਓ, ਅੱਜ ਪਹਿਰ ਰਾਤ ਦਾ
ਕਿਰਨਾਂ ਨੇ ਮੱਥਾ ਰੰਗਿਆ ਹੈ, ਕਾਇਨਾਤ ਦਾ।

**ਪ੍ਰੋ. ਮੋਹਨ ਸਿੰਘ**

ਵੇਖ ਕੇ ਚਾਦਰ ਪਸਾਰੋ ਪੈਰ, ਆਖਣ ਲੋਕ ਪਰ
ਉਹ ਵਿਚਾਰਾ ਕੀ ਕਰੇ ਜਿਸਦੀ ਕੋਈ ਚਾਦਰ ਨਹੀਂ।

**ਪਾਲ ਗੁਰਦਾਸਪੁਰੀ**

ਆਦਮੀ ਸੀ ਆਦਮੀ ਜਦ ਤੱਕ ਨਹੀਂ ਸਨ ਰੱਬ ਦੇ ਘਰ
ਇਹ ਵੀ ਪੱਥਰ ਹੋ ਗਿਆ ਹੈ ਪੱਥਰਾਂ ਦੇ ਨਾਲ-ਨਾਲ।

**ਉਲਫਤ ਬਾਜਵਾ**

ਉੱਠ ਛੇੜੀਏ ਜ਼ਿੰਦਗੀ ਦਾ ਰਾਗ
ਉੱਠ ਭਰੀਏ ਆਜ਼ਾਦ ਪਰਵਾਜ਼....

**ਸੁਰਿੰਦਰਪਾਲ ਕੌਰ**

ਹਨੇਰੇ ਰਾਹ 'ਚ ਜੁਗਨੂੰ ਹੀ ਸਹੀ, ਕੁੱਝ ਰੌਸ਼ਨੀ ਤਾਂ ਹੈ
ਜ਼ਿਹਨ ਦੇ ਸ਼ੀਸ਼ਿਆਂ ਥਾਣੀਂ, ਨਜ਼ਰ ਕੁੱਝ ਦੇਖਦੀ ਤਾਂ ਹੈ

**ਖੁਸ਼ਵੰਤ ਕੰਵਲ**

ਰੁੱਤ ਬਦਲਣ 'ਤੇ ਮੌਲਣ ਦਾ ਵੀ, ਹੁਨਰ ਹੈ ਧੁਰ ਤੋਂ ਕੋਲ ਮਿਰੇ
ਇਹ ਨਾ ਸਮਝੀ ਮੈਨੂੰ ਬਸ, ਪਤਝੜ ਵਿੱਚ ਝੜਨਾ ਆਉਂਦਾ।

**ਸੁਰਜੀਤ ਜੱਜ**

ਆਜ਼ਾਦ ਮੁਲਕ ਦੇ ਵਾਸੀ ਹਾਂ ਪਰ ਜੇਹਨ 'ਚ ਪਿੰਜਰੇ ਲਟਕੇ ਨੇ
ਸੰਸਦ ਵਿੱਚ ਗਹਿਮਾ ਗਹਿਮੀ ਹੈ ਉਪਰਾਮ ਹੁਸੈਨੀਵਾਲਾ ਹੈ।

**ਕਵਿੰਦਰ ਚਾਂਦ**

ਐ ਤੂਫ਼ਾਨੋ! ਨਾ ਮਨਾਓ ਜਿੱਤ ਦੀ ਐਨੀ ਖੁਸ਼ੀ
ਹਰਿਆ ਹਾਂ, ਫਿਰ ਲੜਾਂਗਾ, ਮੈਂ ਅਜੇ ਮਰਿਆ ਨਹੀਂ।

**ਰਾਮਲਾਲ ਪ੍ਰੇਮੀ**

ਕਰਮਾਂ ਧਰਮਾਂ ਦੇ ਉਹਲੇ 'ਚੋਂ ਕਿਹੜਾ ਹੈ ਕੀ ਪਹਿਚਾਣ ਕਰਾਂ
ਇਕ ਹੱਥ ਚ ਨੇ ਹਥਿਆਰ ਫੜੇ ਤੇ ਦੂਜੇ ਦੇ ਵਿੱਚ ਮਾਲਾ ਹੈ

**ਕਵਿੰਦਰ ਚਾਂਦ**

ਕਈ ਕਈ ਹੱਥਕੰਡੇ ਵਰਤਣ, ਗੋਲਕ ਲੁੱਟਣ ਖਾਤਰ
ਮੰਦਿਰ ਮਸਜਿਦ ਨੂੰ ਟਕਰਾਉਂਦੇ ਧਰਮ ਦੇ ਠੇਕੇਦਾਰ।

**ਦਲਜੀਤ ਰਾਏ ਕਾਲੀਆ**

ਕਵਿਤਾ
ਭਰ ਜਵਾਨੀ 'ਚ
ਮਿਹਨਤੀ ਹੱਥਾਂ 'ਚੋਂ
ਰੇਤ ਵਾਂਗ ਕਿਰ ਗਏ
ਸੁਪਨਿਆਂ ਦੀ ਲਲਕਾਰ ਹੈ।

**ਸਤਪਾਲ ਭੀਖੀ**
01652-275075

ਲੋਕਾਂ ਦੇ ਇਲਾਜ ਜੋ ਨਾਮ-ਦਾਨ ਨਾਲ ਕਰਦਾ
ਉਹਦਾ ਦੁੱਖ ਨਾਮ ਦਾਨ ਨਾਲ ਕਿਉਂ ਨਹੀਂ ਮਰਦਾ
ਵੇਖੋ ਸਤਿਆ ਦਰਦ ਨਾਲ ਬਾਬਾ
ਅਦਾਲਤੋਂ ਇਜ਼ਾਜਤਾਂ ਮੰਗੇ
ਇਲਾਜ ਕਰਾਉਣ ਲਈ ਨੇਪਾਲ ਜਾ ਕੇ ਬਾਬਾ

**ਮਾ. ਜਗਦੀਸ਼ ਰਾਏਪੁਰ ਡੱਬਾ**
94174-34038

# ਮਨੋਰੋਗ ਮਾਹਿਰ ਦੀ ਕਲਮ ਤੋਂ

ਡਾ. ਬਲਵੰਤ ਸਿੱਧੂ



**?** **ਮੇਰਾ ਪਤੀ ਬਹੁਤ ਸ਼ਰਾਬ ਪੀਂਦਾ ਹੈ, ਮੈਨੂੰ ਮਾਰਦਾ ਕੁੱਟਦਾ ਰਹਿੰਦਾ ਹੈ। ਹਰ ਵਕਤ ਮੇਰੇ ਤੇ ਸ਼ੱਕ ਕਰਦਾ ਰਹਿੰਦਾ ਹੈ ਕਿ ਮੇਰੇ ਹੋਰ ਮਰਦਾਂ ਨਾਲ ਸਰੀਰਿਕ ਸੰਬੰਧ ਹਨ। ਮੇਰਾ ਕੋਈ ਵੀ ਰਿਸ਼ਤੇਦਾਰ ਘਰ ਆਵੇ ਤਾਂ ਵੀ ਸ਼ੱਕ ਕਰਦਾ ਹੈ, ਹੋਰ ਤਾਂ ਹੋਰ ਮੈਨੂੰ ਮੇਰੇ ਸਕੇ ਭਰਾਵਾਂ ਨੂੰ ਵੀ ਮਿਲਣ ਤੋਂ ਮਨ੍ਹਾਂ ਕਰਦਾ ਹੈ। ਮੈ ਬਹੁਤ ਪਰੇਸ਼ਾਨ ਹਾਂ ਦੱਸੋ ਕੀ ਕਰਾਂ ?**

ਜੁਆਬ:--ਤੁਸੀਂ ਜਿਸ ਸਮੱਸਿਆ ਬਾਰੇ ਪੁੱਛਿਆ ਹੈ ਉਹ ਪੰਜਾਬ ਦੇ ਮੌਜੂਦਾ ਦੌਰ ਦਾ ਬਹੁਤ ਗੰਭੀਰ ਮਸਲਾ ਹੈ। ਇਸ ਵਕਤ ਪੰਜਾਬ ਵਿੱਚ ਸ਼ਰਾਬ ਪੀਣ ਦੀ ਦਰ ਦੇਸ਼ ਵਿੱਚ ਸਭ ਤੋਂ ਵੱਧ ਹੈ। ਬਠਿੰਡਾ ਅਤੇ ਤਰਨਤਾਰਨ ਜ਼ਿਲ੍ਹਿਆਂ ਵਿੱਚ ਇਹ ਦਰ ਬਾਕੀ ਸਾਰੇ ਦੇਸ਼ ਨਾਲੋਂ ਵੱਧ ਹੈ। ਸਰਕਾਰੀ ਅੰਕੜਿਆਂ ਅਨੁਸਾਰ ਪਿਛਲੇ ਸਾਲ ਪੰਜਾਬ ਵਿੱਚ ਤਕਰੀਬਨ 29 ਕਰੋੜ ਸ਼ਰਾਬ ਦੀਆਂ ਬੋਤਲਾਂ ਵਿਕੀਆਂ। ਇਸ ਮੰਜੂਰ ਸ਼ੁਦਾ ਸ਼ਰਾਬ ਦੇ ਕੋਟੇ ਤੋਂ ਬਿਨਾਂ ਗੈਰ-ਕਾਨੂੰਨੀ ਸ਼ਰਾਬ ਦੀ ਮਾਤਰਾ ਬਾਰੇ ਕੋਈ ਸਹੀ ਜਾਣਕਾਰੀ ਉਪਲਬਧ ਨਹੀਂ ਹੈ। ਪਰ ਉਪਰੋਕਤ ਸਾਰੇ ਤੱਥਾਂ ਤੋਂ ਇਹ ਬਹੁਤ ਸਪੱਸ਼ਟ ਹੈ ਕਿ ਪੰਜਾਬ ਵਿੱਚ ਸ਼ਰਾਬ ਦੇ ਨਸ਼ੇ ਦੀ ਸਮੱਸਿਆ ਬਹੁਤ ਗੰਭੀਰ ਹੈ। ਸ਼ਰਾਬ ਨਾਲ ਹੋਏ ਬਹੁਤ ਸਾਰੇ ਨੁਕਸਾਨਾਂ ਦੇ ਵਿੱਚ ਇੱਕ ਬਹੁਤ ਵੱਡਾ ਨੁਕਸਾਨ ਪਰਿਵਾਰਕ ਝਗੜੇ ਹਨ। ਇਸ ਨਾਲ ਪਰਿਵਾਰ ਦੀ ਸ਼ਾਂਤੀ ਅਤੇ ਵਾਤਾਵਰਣ ਬਿਲਕੁਲ ਹੀ ਖਰਾਬ ਹੋ ਜਾਂਦਾ ਹੈ ਅਤੇ ਬੱਚਿਆਂ ਤੇ ਬਹੁਤ ਬੁਰਾ ਅਸਰ ਪੈਂਦਾ ਹੈ।

ਜਿਹੜੇ ਲੱਛਣ ਤੁਸੀਂ ਆਪਣੇ ਪਤੀ ਦੇ ਵਿਵਹਾਰ ਸੰਬੰਧੀ ਦੱਸੇ ਹਨ ਉਹ ਸ਼ਰਾਬ ਨਾਲ ਹੋਣ ਵਾਲੇ ਮਨੋਰੋਗ ਦੇ ਹੀ ਲੱਛਣ ਹਨ। ਇਸ ਵਿੱਚ ਵਿਅਕਤੀ ਵਿੱਚ ਸ਼ਰਾਬ ਪੀਣ ਦੀ ਆਦਤ ਕਾਫੀ ਪੁਰਾਣੀ ਹੁੰਦੀ ਹੈ ਅਤੇ ਉਸ ਦੀ ਸ਼ਰਾਬ ਦੀ ਮਾਤਰਾ ਵੀ ਕਾਫੀ ਜ਼ਿਆਦਾ ਹੁੰਦੀ ਹੈ। ਬੇਸ਼ਕ ਜ਼ਿਆਦਾਤਰ ਲੋਕ ਸ਼ਰਾਬ ਸ਼ਾਮ ਨੂੰ ਹੀ ਪੀਂਦੇ ਹਨ ਪਰ ਕਾਫੀ ਵਿਅਕਤੀ ਦਿਨ ਵਿੱਚ ਹੀ ਪੀਣਾ ਸ਼ੁਰੂ ਕਰ ਦਿੰਦੇ ਹਨ। ਕੁੱਝ ਵਿਅਕਤੀ ਤਾਂ ਸਵੇਰੇ ਉਠਣ ਸਾਰ ਹੀ ਸ਼ਰਾਬ ਦਾ ਪੈੱਗ ਲਾ ਕੇ ਹੀ ਅੱਖਾਂ ਖੋਹਲਦੇ ਹਨ। ਇਨ੍ਹਾਂ ਸਾਰੇ ਲੋਕਾਂ ਵਿੱਚ ਸਪੱਸ਼ਟ ਜ਼ਾਹਰ ਹੁੰਦਾ ਹੈ ਕਿ ਇਹ ਲੋਕ ਸ਼ਰਾਬ ਦੇ ਆਦੀ ਹੋ ਚੁੱਕੇ ਹਨ। ਇਨ੍ਹਾਂ ਨੂੰ ਸ਼ਰਾਬ ਦੀ ਥੋੜ੍ਹੀ ਮਾਤਰਾ ਨਸ਼ਾ ਨਹੀਂ ਕਰਦੀ ਇਸ ਲਈ ਉਹ ਨਸ਼ਾ ਜਾਂ ਸਰੂਰ ਲੈਣ ਲਈ ਮਾਤਰਾ ਵਧਾਉਂਦੇ ਜਾਂਦੇ ਹਨ। ਫੇਰ ਜਦੋਂ ਵੀ ਕਦੇ ਉਹਨਾਂ ਨੂੰ ਸ਼ਰਾਬ ਨਹੀ ਮਿਲਦੀ ਜਾਂ ਉਹ ਸ਼ਰਾਬ ਛੱਡਣ ਦੀ ਕੋਸ਼ਿਸ਼ ਕਰਦੇ ਹਨ ਤਾਂ ਉਨ੍ਹਾਂ ਨੂੰ ਤੋੜ ਲਗਦੀ ਹੈ ਅਤੇ ਤਕਲੀਫ ਹੁੰਦੀ ਹੈ। ਇਸ ਲਈ ਉਹ ਫਿਰ ਸ਼ਰਾਬ ਪੀ ਲੈਂਦੇ ਹਨ ਅਤੇ ਇਹ ਸਿਲਸਿਲਾ ਚਲਦਾ ਰਹਿੰਦਾ ਹੈ। ਇਹ ਸਥਿਤੀ ਆਮ ਸਮਾਜਿਕ ਤਰੀਕਿਆਂ ਨਾਲ ਸ਼ਰਾਬ ਪੀਣ ਦੀ (**Social drinking**) ਦੀ ਸਥਿਤੀ ਨਹੀਂ ਹੈ ਬਲਕਿ ਇਕ ਬਿਮਾਰੀ ਦੀ ਹਾਲਤ ਬਣ ਜਾਂਦੀ ਹੈ ਤੇ ਉਹ ਵੀ ਇਕ ਗੰਭੀਰ ਬਿਮਾਰੀ।

ਇਨ੍ਹਾਂ ਮਰੀਜ਼ਾਂ ਵਿੱਚ ਇਸ ਬਿਮਾਰੀ ਦੇ ਵੱਖ ਵੱਖ ਲੱਛਣ ਹੋ ਸਕਦੇ ਹਨ। ਸ਼ਰਾਬ ਪੀਣ ਨਾਲ ਮਰੀਜ਼ ਦੇ ਦਿਮਾਗ ਤੇ ਅਸਰ ਪੈਂਦਾ ਹੈ ਅਤੇ ਯਾਦ ਸ਼ਕਤੀ ਘੱਟ ਜਾਂਦੀ ਹੈ। ਸ਼ਰਾਬ ਪੀ ਕੇ ਨਸ਼ੇ ਦੀ ਹਾਲਤ ਵਿੱਚ ਹੋਈ ਕੋਈ ਵੀ ਗੱਲ ਬਾਤ ਜਾਂ ਵਾਪਰੀ ਕੋਈ ਵੀ ਘਟਨਾ ਇਨ੍ਹਾਂ ਨੂੰ ਯਾਦ ਨਹੀਂ ਰਹਿੰਦੀ। ਇਸ ਨੂੰ ਮੈਡੀਕਲ-ਸਾਇੰਸ ਵਿੱਚ ਬਲੈਕ ਆਉਟ (**Black out**) ਆਖਦੇ ਹਨ। ਕਦੇ ਕਦੇ ਸ਼ਰਾਬ ਦਾ ਨਾਗਾ ਪਾਉਣ ਜਾਂ ਮਾਤਰਾ ਘਟਣ ਨਾਲ ਇਨ੍ਹਾਂ ਮਰੀਜਾਂ ਨੂੰ ਦੌਰਾ ਵੀ ਪੈ ਸਕਦਾ ਹੈ ਅਤੇ ਭੁਲੇਖੇ ਆਦਿ ਵੀ ਪੈ ਸਕਦੇ ਹਨ। ਮਰੀਜ ਦਾ ਸਾਰਾ ਸਰੀਰ ਕੰਬਣ ਲਗਦਾ ਹੈ ਅਤੇ ਉਲਟੀਆਂ ਵੀ ਲਗ ਸਕਦੀਆ ਹਨ। ਜਿਗਰ ਵਿੱਚ ਨੁਕਸ ਪੈਣਾ ਬਹੁਤ ਆਮ ਹੈ, ਇਸ ਨਾਲ ਖੂਨ ਦੀਆਂ ਉਲਟੀਆਂ ਅਤੇ ਪੀਲੀਏ ਦਾ ਰੋਗ ਹੋ ਸਕਦਾ ਹੈ। ਇਸ ਦੌਰਾਨ ਜ਼ਹਰ-ਬਾਦ ਦਿਮਾਗ ਨੂੰ ਵੀ ਅਸਰ ਅੰਦਾਜ਼ ਹੋ ਸਕਦਾ ਹੈ ਜਿਹੜੀ ਕਿ ਇਕ ਗੰਭੀਰ ਐਮਰਜੈਂਸੀ ਹੈ ਅਤੇ ਇਸ ਵਿਚ ਮੌਤ ਹੋਣ ਦਾ ਖਤਰਾ ਬਹੁਤ ਜ਼ਿਆਦਾ ਹੁੰਦਾ ਹੈ। ਇਸ ਤੋਂ ਬਿਨਾਂ ਸ਼ਰਾਬ ਨਾਲ ਹੋਰ ਵੀ ਬਹੁਤ ਸਾਰੀਆਂ ਬਿਮਾਰੀਆ ਦਾ ਖਤਰਾ ਹੁੰਦਾ ਹੈ ਅਤੇ ਸਰੀਰ ਦੇ ਤਕਰੀਬਨ ਸਾਰੇ ਅੰਗ ਇਸ ਨਾਲ ਪ੍ਰਭਾਵਿਤ ਹੁੰਦੇ ਹਨ ਅਤੇ ਬਿਮਾਰੀਆਂ ਨਾਲ ਗ੍ਰਸਤ ਹੋ ਜਾਂਦੇ ਹਨ। ਇਹ ਸ਼ਰਾਬ ਸੰਬੰਧੀ ਬਿਮਾਰੀਆਂ ਆਪਣੇ ਆਪ ਵਿੱਚ ਇੱਕ ਬਹੁਤ ਵੱਡਾ ਮੈਡੀਕਲ ਵਿਸ਼ਾ ਹੈ। ਜਿਸ ਬਾਰੇ ਇਥੇ ਲਿਖਣਾ ਸੰਭਵ ਨਹੀਂ।

ਕਈ ਸ਼ਰਾਬ ਦੇ ਮਰੀਜਾਂ ਨੂੰ ਦਿਮਾਗ ਦੇ ਹੋਰ ਤਰ੍ਹਾਂ ਦੇ ਲੱਛਣ ਵੀ ਉਘੜ ਕੇ ਸਾਹਮਣੇ ਆ ਸਕਦੇ ਹਨ। ਇਨ੍ਹਾਂ ਵਿੱਚ ਇੱਕ ਦਿਮਾਗੀ ਲੱਛਣ ਸ਼ੱਕ ਦਾ ਰੋਗ ਪੈਦਾ ਹੋਣਾ ਹੈ। ਇਸ ਵਿੱਚ ਮਰੀਜ਼ ਆਪਣੇ ਘਰ ਵਾਲਿਆ ਤੇ ਵਿਸ਼ੇਸ਼ ਤੌਰ ਤੇ ਆਪਣੀ ਪਤਨੀ ਤੇ ਸ਼ੱਕ ਕਰਨ ਲੱਗ ਜਾਂਦਾ ਹੈ। ਉਸ ਨੂੰ ਮਹਿਸੂਸ ਹੁੰਦਾ ਹੈ ਕਿ ਉਸ ਦੀ

ਪਤਨੀ ਦਾ ਚਾਲ ਚਲਨ ਠੀਕ ਨਹੀਂ ਭਾਵ ਕਿ ਉਸ ਦੇ ਕਿਸੇ ਹੋਰ ਮਰਦ ਨਾਲ ਸਰੀਰਿਕ ਸੰਬੰਧ ਹਨ। ਇਸ ਕਰਕੇ ਉਹ ਆਪਣੀ ਪਤਨੀ ਨਾਲ ਕੁੱਟ ਮਾਰ ਕਰਨੀ ਸ਼ੁਰੂ ਕਰ ਦਿੰਦੇ ਹਨ ਅਤੇ ਹਰ ਤਰਾਂ ਨਾਲ ਨਿਗਰਾਨੀ ਕਰਨ ਲਗ ਜਾਂਦੇ ਹਨ। ਉਨ੍ਹਾਂ ਦਾ ਸੁਭਾਅ ਐਨਾ ਸ਼ੱਕੀ ਹੋ ਜਾਂਦਾ ਹੈ ਕਿ ਉਹ ਸਕੇ ਰਿਸ਼ਤੇਦਾਰ ਮਰਦਾਂ ਦਾ ਆਣਾ ਜਾਣਾ ਵੀ ਬਰਦਾਸ਼ਤ ਨਹੀਂ ਕਰਦੇ। ਜ਼ਿਆਦਾ ਸ਼ੱਕ ਵਧਣ ਤੇ ਉਹ ਪਿਉ, ਲੜਕੇ ਜਾਂ ਸਕੇ ਭਰਾਵਾਂ ਨੂੰ ਵੀ ਨਹੀ ਬਖਸ਼ਦੇ। ਪਹਿਲਾਂ ਤਾਂ ਘਰ ਦੇ ਹੋਰ ਮੈਂਬਰਾਂ ਨੂੰ ਇਹ ਆਮ ਸੁਭਾਵਿਕ ਗੱਲ ਲਗਦੀ ਹੈ ਪਰ ਜਦੋਂ ਗੱਲ ਜ਼ਿਆਦਾ ਵੱਧ ਜਾਂਦੀ ਹੈ ਤਾਂ ਫਿਰ ਚਿੰਤਾ ਹੁੰਦੀ ਹੈ। ਪਰ ਸਮਝ ਨਹੀ ਆਉਂਦੀ ਕਿ ਇਸ ਸਮੱਸਿਆ ਦਾ ਹੱਲ ਕਿਵੇਂ ਕਰੀਏ।

ਕੁੱਝ ਲੋਕ ਆਪਣੀ ਇਸ ਸਮੱਸਿਆ ਨੂੰ ਸਮੱਸਿਆ ਸਮਝਦੇ ਹਨ ਪਰ ਇਸ ਦਾ ਹੱਲ ਕਰਨ ਦੀ ਕੋਸ਼ਿਸ ਨਹੀਂ ਕਰਦੇ ਜਾਂ ਇਸ ਵਿੱਚ ਨਾਕਾਮ ਰਹਿੰਦੇ ਹਨ। ਪਰ ਅਜਿਹੀ ਹਾਲਤ ਵਿੱਚ ਜ਼ਿਆਦਾਤਰ ਲੋਕ ਆਪਣੀ ਇਸ ਗੰਭੀਰ ਸਮੱਸਿਆ ਨੂੰ ਬਿਮਾਰੀ ਜਾਂ ਸਮੱਸਿਆ ਨਹੀਂ ਸਮਝਦੇ ਅਤੇ ਇਸ ਕਰਕੇ ਇਸ ਦਾ ਹੱਲ ਕਰਨ ਦੀ ਨਾ ਤਾਂ ਕੋਸ਼ਿਸ਼ ਕਰਦੇ ਹਨ ਤੇ ਨਾ ਹੀ ਕਿਸੇ ਦੀ ਮਦਦ ਲੈਂਦੇ ਹਨ ਬਲਕਿ ਜੇ ਘਰਵਾਲੇ ਹੋਰ ਮੈਂਬਰ ਉਨ੍ਹਾਂ ਦੀ ਮਦਦ ਜਾਂ ਇਲਾਜ ਕਰਵਾਉਣ ਦੀ ਕੋਸ਼ਿਸ਼ ਕਰਨ ਤਾਂ ਉਹ ਝਗੜਾ ਕਰਦੇ ਹਨ। ਜਾਂ ਇਉਂ ਸਮਝ ਲਵੋ ਕਿ ਇਨ੍ਹਾਂ ਮਰੀਜ਼ਾਂ ਦੀ ਆਪਣੀ ਬਿਮਾਰੀ ਬਾਰੇ ਸਮਝ ਅਤੇ ਸੂਝ-ਬੂਝ ਖਤਮ ਹੋ ਜਾਂਦੀ ਹੈ।

ਉਪਰੋਕਤ ਗੱਲ ਬਾਤ ਤੋਂ ਸਪੱਸਟ ਹੈ ਕਿ ਤੁਹਾਡੇ ਪਤੀ ਨੂੰ ਸ਼ਰਾਬ ਸੰਬੰਧੀ ਸ਼ੱਕ ਦਾ ਮਨੋਰੋਗ ਹੈ। ਇਥੇ ਇਹ ਗੱਲ ਜਾਣ ਲੈਣੀ ਬਹੁਤ ਜਰੂਰੀ ਹੈ ਕਿ ਇਹ ਇੱਕ ਬਿਮਾਰੀ ਹੈ ਅਤੇ ਹੋਰ ਰੋਗ ਜਿਵੇਂ ਕਿ ਮਲੇਰੀਆ, ਟੀਬੀ ਅਤੇ ਸ਼ੱਕਰ ਰੋਗ ਵਾਂਗ ਇਸ ਦਾ ਵਿਗਿਆਨਕ ਢੰਗ ਨਾਲ ਢੁਕਵੇਂ ਹਸਪਤਾਲ ਵਿੱਚ ਇਲਾਜ ਹੋਣਾ ਚਾਹੀਦਾ ਹੈ। ਆਪਣੇ ਹੋਰ ਪਰਿਵਾਰਿਕ ਮੈਂਬਰਾਂ ਦੀ ਮਦਦ ਨਾਲ ਮਰੀਜ਼ ਨੂੰ ਕਿਸੇ ਮਨੋਰੋਗ ਮਾਹਿਰ ਡਾਕਟਰ ਕੋਲ ਲੈ ਕੇ ਜਾਉ। ਜੇ ਮਰੀਜ਼ ਨਹੀਂ ਮੰਨਦਾ ਤਾਂ ਉਸ ਉੱਪਰ ਸਹੀ ਢੰਗ ਨਾਲ ਦਬਾਅ ਪਾਇਆ ਜਾ ਸਕਦਾ ਹੈ ਜਾਂ ਲੋੜ ਪੈਣ ਤੇ ਜਬਰਦਸਤੀ ਵੀ ਕੀਤੀ ਜਾ ਸਕਦੀ ਹੈ। ਜ਼ਿਆਦਾ ਤਰ ਮਰੀਜ਼ ਰਿਸ਼ਤੇਦਾਰਾਂ ਦੀ ਮਦਦ ਨਾਲ ਦਬਾਅ ਪਾਣ ਤੇ ਡਾਕਟਰ ਕੋਲ ਜਾਣ ਲਈ ਰਾਜ਼ੀ ਹੋ ਜਾਂਦੇ ਹਨ। ਜੇ ਫੇਰ ਵੀ ਮਰੀਜ਼ ਜਾਣ ਲਈ ਨਾ ਤਿਆਰ ਹੋਵੇ ਤਾਂ ਤੁਸੀਂ ਆਪ ਮਨੋਰੋਗ ਮਾਹਿਰ ਡਾਕਟਰ ਕੋਲ ਜਾ ਕੇ ਆਪਣੀ ਸਮੱਸਿਆ ਬਾਰੇ ਦੱਸੋ, ਜਿਸ ਨਾਲ ਤੁਹਾਨੂੰ ਕੋਈ ਨਾ ਕੋਈ ਪ੍ਰੈਕਟੀਕਲ ਸੁਝਾਅ ਮਿਲ ਜਾਏਗਾ।

*ਪ੍ਰੋਫੈਸਰ ਤੇ ਮੁਖੀ ਮਨੋਰੋਗ ਵਿਭਾਗ,*
*ਰਜਿੰਦਰਾ ਹਸਪਤਾਲ ਪਟਿਆਲਾ।*

## ਵਿਸ਼ੇਸ਼ ਦਿਨ

| | |
|---|---|
| **4 ਜੁਲਾਈ :** | ਅਮਰੀਕਨ ਪੁਲਾੜੀ ਜਹਾਜ਼ ਪਾਥ ਫਾਈਂਡਰ ਮੰਗਲ ਗ੍ਰਹਿ ਤੇ ਉਤਰਿਆ (1997) |
| **6 ਜੁਲਾਈ :** | ਲੂਈ ਪਾਸਚਰ ਨੇ ਹਲਕਾਅ ਤੋਂ ਬਚਾਅ ਦਾ ਪਹਿਲਾ ਟੀਕਾ ਜੋਸਫ਼ ਮੇਸਟਰ ਦੇ ਲਗਾ ਕੇ ਸਫਲਤਾ ਹਾਸਲ ਕੀਤੀ (1885) |
| **11 ਜੁਲਾਈ :** | ਵਿਸ਼ਵ ਜਨਸੰਖਿਆ ਦਿਵਸ |
| **13 ਜੁਲਾਈ :** | ਸ਼ਹੀਦ ਜਤਿੰਦਰ ਨਾਥ ਦਾਸ ਨੇ ਆਪਣੀ ਇਤਿਹਾਸਕ ਭੁੱਖ ਹੜਤਾਲ ਸ਼ੁਰੂ ਕੀਤੀ (1929) |
| **16 ਜੁਲਾਈ :** | ਚੰਦ ਤੇ ਪਹਿਲੀ ਵਾਰ ਮਨੁੱਖ ਨੂੰ ਲੈ ਕੇ ਜਾਣ ਵਾਲਾ ਰਾਕਟ ਅਪੋਲੋ 11 ਧਰਤੀ ਤੋਂ ਛੱਡਿਆ ਗਿਆ (1969) |
| **20 ਜੁਲਾਈ :** | ਚੰਦ ਤੇ ਮਨੁੱਖ ਨੇ ਪਹਿਲੀ ਵਾਰ ਪੈਰ ਰੱਖੇ (1969) |
| **25 ਜੁਲਾਈ :** | ਸੰਸਾਰ ਦਾ ਪਹਿਲਾ ਟੈਸਟ ਟਿਊਬ ਬੱਚਾ ਲੂਈਸ ਬਰਾਊਨ ਪੈਦਾ ਹੋਈ (1978) |
| **31 ਜੁਲਾਈ :** | ਸ਼ਹੀਦ ਊਧਮ ਸਿੰਘ ਨੂੰ ਲੰਡਨ ਵਿੱਚ ਫਾਂਸੀ (1940) |
| **11 ਅਗਸਤ :** | ਦੇਸ਼ ਭਗਤ ਖੁਦੀ ਰਾਮ ਬੋਸ ਨੂੰ ਫਾਂਸੀ (1908) |
| **17 ਅਗਸਤ :** | ਕਰਜਨ ਵਾਇਲੀ ਨੂੰ ਗੋਲੀ ਮਾਰਨ ਬਦਲੇ ਮਦਨ ਲਾਲ ਢੀਂਗਰਾ ਨੂੰ ਲੰਡਨ ਵਿੱਚ ਫਾਂਸੀ (1909) |
| **27 ਅਗਸਤ :** | ਜੈੱਟ ਜਹਾਜ ਦੀ ਖੋਜ ਜੋ ਇਸ ਦਿਨ ਆਪਣੀ ਪਹਿਲੀ ਉਡਾਨ ਵਿੱਚ 7 ਮਿੰਟ ਹਵਾ ਵਿੱਚ ਰਿਹਾ।(1939) |

# ਜ਼ਿੰਦਗੀ ਨੂੰ ਮੁਸੀਬਤਾਂ ਵਿੱਚ ਪਾ ਸਕਦੇ ਹਨ ਵਹਿਮ-ਭਰਮ

ਡਾ. ਹਰਸ਼ਿੰਦਰ ਕੌਰ



ਇੱਕ ਪਿੰਡ ਵਿੱਚ ਮੈਨੂੰ ਭਰੂਣ ਹੱਤਿਆ ਦੇ ਖਿਲਾਫ਼ ਬੋਲਣ ਦਾ ਮੌਕਾ ਮਿਲਿਆ ਤਾਂ ਇੱਕ ਬੜੀ ਮਜ਼ੇਦਾਰ ਘਟਨਾ ਵਾਪਰੀ। ਪਿੰਡ ਦੀ ਸੱਥ 'ਤੋਂ ਸਾਰੇ ਬਾਹਰ ਨਿਕਲ ਰਹੇ ਸੀ ਤਾਂ ਅੱਗੋਂ ਇੱਕ ਛੋਟਾ ਜਿਹਾ ਬੱਚਾ ਆਪਣੀ ਦਾਦੀ ਦੀ ਐਨਕ ਖੋਹ ਕੇ ਅਗਾਂਹ ਭੱਜ ਗਿਆ। ਉਸਦੀ ਬੁੱਢੀ ਦਾਦੀ ਉਸ ਨੂੰ ਪੁੱਛਦੀ ਹੋਈ ਉੱਚੀ ਉੱਚੀ ਚੀਂਕਣ ਲੱਗ ਪਈ। ਉਸਦੀਆਂ ਗਾਲ੍ਹਾਂ ਹੀ ਏਨੀਆਂ ਅਲੱਗ ਕਿਸਮ ਦੀਆਂ ਸਨ ਕਿ ਸੁਣਕੇ ਬਦੋਬਦੀ ਹਾਸਾ ਆ ਗਿਆ। ਬਜਾਏ 'ਮਰ ਜਾਣੇ', 'ਔਂਤਰੇ' ਕਹਿਣ ਦੇ ਉਹ ਦਾਦੀ ਕਹਿ ਰਹੀ ਸੀ, 'ਵੇ ਤੇਰਾ ਰਸਤਾ ਕਾਲੀ ਬਿੱਲੀ ਕੱਟ ਜਾਏ' 'ਜਿਧਰੋਂ ਲੰਘੇ ਸਾਰੇ ਨਿੱਛਾਂ ਮਾਰਨ੍ਹ, ਤੇਰਾ ਟੂਣੇ ਦੇ ਮਟਕੇ ਵਿੱਚ ਪੈਰ ਵੱਜੇ', 'ਕਾਲਾ ਕਾਂ ਤੇਰੇ ਉੱਤੇ ਵਿੱਠ ਕਰ ਜਾਏ', 'ਤੇਰੇ ਅੱਗੇ ਸਾਰੇ ਕੈਂਚੀਆਂ ਖੜਕਾਉਣ' ਆਦਿ।

ਕੁੱਝ ਦੇਰ ਦੇ ਹਾਸੇ ਤੋਂ ਬਾਅਦ ਇਹ ਸੋਚ ਫੁਰੀ ਕਿ ਉਸ ਛੋਟੇ ਜਿਹੇ ਤਿੰਨ ਵਰ੍ਹਿਆਂ ਦੇ ਬੱਚੇ ਦੇ ਵਧਦੇ ਦਿਮਾਗ ਉੱਤੇ ਇਸਦੀ ਕਿੰਨੀ ਅਮਿੱਟ ਛਾਪ ਪੈ ਜਾਣੀ ਹੈ। ਇਹ ਸਭ ਗਾਲ੍ਹਾਂ ਜੋ ਉਸ ਦੀ ਦਾਦੀ ਬੋਲ ਰਹੀ ਹੈ, ਬਹੁਤ ਮਾੜੀਆਂ ਹਨ ਤੇ ਵੱਡੇ ਹੋਣ ਤੱਕ ਉਹ ਇਨ੍ਹਾਂ ਨੂੰ ਯਾਦ ਰੱਖੇਗਾ। ਇਸ ਵਰਗੇ ਹਜ਼ਾਰਾਂ ਹੋਰ ਬੱਚੇ ਵੀ ਨਿੱਤ ਇਨ੍ਹਾਂ ਗਾਲ੍ਹਾਂ ਵਿੱਚ ਵਲੇਟੇ ਵਹਿਮਾਂ ਭਰਮਾਂ ਦੇ ਸ਼ਿਕਾਰ ਹੋ ਰਹੇ ਹਨ ਤੇ ਉਹ ਆਪਣੀ ਅਗਲੀ ਆਉਣ ਵਾਲੀ ਪੀੜ੍ਹੀ ਨੂੰ ਵੀ ਇਹ ਸਭ ਕੁਝ ਵਿਰਸੇ ਵਿੱਚ ਦੇਈ ਜਾਣਗੇ।

ਅੱਜਕੱਲ੍ਹ ਹਰ ਕਿਸਮ ਦੇ ਬੁਖਾਰ ਨੂੰ 'ਮਾਤਾ' ਦਾ ਨਾਂਅ ਦੇ ਕੇ ਬਹੁਤ ਸਾਰੇ ਪਿੰਡਾਂ ਤੇ ਸ਼ਹਿਰਾਂ ਵਿੱਚ 'ਝਾੜੇ ਵਾਲੇ' ਬੈਠੇ ਹਨ, ਜਿਹੜੇ ਸੌ ਜਾਂ ਦੋ ਸੌ ਰੁਪਏ ਤੱਕ ਲੈ ਕੇ ਸੁਆਹ ਚੱਟਣ ਲਈ ਦੇ ਦਿੰਦੇ ਹਨ ਜਾਂ ਮੰਤਰ ਪੜ੍ਹ ਕੇ ਸਿਰ ਉੱਤੇ ਝਾੜੂ ਅਤੇ ਹੱਥ ਫੇਰ ਦਿੰਦੇ ਹਨ। ਇਸ ਦੇ ਨਾਲ-ਨਾਲ ਇਹ ਸਖ਼ਤ ਹਿਦਾਇਤ ਵੀ ਦੇ ਦਿੱਤੀ ਜਾਂਦੀ ਹੈ ਕਿ ਡਾਕਟਰੀ ਇਲਾਜ ਬਿਲਕੁਲ ਵੀ ਨਹੀਂ ਕਰਨਾ। ਇਸ ਨਾਲ ਜੋ ਕਹਿਰ ਬੱਚਿਆਂ ਉੱਤੇ ਢਹਿ ਰਿਹਾ ਹੈ, ਉਸ ਦੀ ਮਿਸਾਲ ਵਜੋਂ ਹਸਪਤਾਲਾਂ ਵਿੱਚ ਦਾਖਲ ਅਨੇਕਾਂ ਅਜਿਹੇ ਵਿਗੜੇ ਹੋਏ ਮਾਮਲਿਆਂ ਵਿੱਚੋਂ ਇੱਕ ਬੱਚੇ ਬਾਰੇ ਮੈਂ ਤੁਹਾਨੂੰ ਦਸ ਦਿੰਦੀ ਹਾਂ।

ਇੱਕ ਦੋ ਕੁ ਵਰ੍ਹਿਆਂ ਦੇ ਬੱਚੇ ਨੂੰ ਰਾਤ ਵੇਲੇ ਕੰਨ ਵਿੱਚ ਕੀੜਾ ਲੜਨ ਕਰਕੇ ਦਰਦ ਹੋਣੀ ਸ਼ੁਰੂ ਹੋ ਗਈ ਤੇ ਉਹ ਰਾਤ ਭਰ ਚੀਂਕਦਾ ਰਿਹਾ। ਸਵੇਰੇ ਉਸ ਨੂੰ ਪਿੰਡ ਦੇ ਸਿਆਣੇ ਕੋਲ ਲਿਜਾਇਆ ਗਿਆ, ਜਿਸ ਨੇ ਬੁਰੀ ਆਤਮਾ ਦਾ ਪ੍ਰਛਾਵਾਂ ਕਰਾਰ ਦੇ ਦਿੱਤਾ ਤੇ ਪ੍ਰਸ਼ਾਦ ਕਰਵਾਉਣ ਅਤੇ ਝਾੜਾ ਕਰਵਾਉਣ ਲਈ ਦੋ ਸੌ ਰੁਪਏ ਮੰਗ ਲਏ। ਸਭ ਕੁੱਝ ਹੋਣ ਤੋਂ ਬਾਅਦ ਵੀ ਬੱਚਾ ਹੌਲੀ ਹੌਲੀ ਦਰਦ ਨਾਲ ਕਰਾਹੁੰਦਾ ਰਿਹਾ। ਦੁਬਾਰਾ ਫਿਰ ਸਿਆਣੇ ਕੋਲ ਲਿਜਾਇਆ ਗਿਆ ਤਾਂ ਉਸ ਨੇ ਰੋਣ ਦਾ ਕਾਰਨ ਚਲ੍ਹਣੇ ਕਹਿ ਦਿੱਤਾ। ਕੀੜੇ ਕਢਵਾਉਣ ਲਈ ਫਿਰ ਸੌ ਰੁਪਏ ਦੇ ਦਿੱਤੇ ਗਏ। ਉਦੋਂ ਤੱਕ ਬੱਚੇ ਦੀ ਦਰਦ ਕੁਝ ਘੱਟ ਗਈ ਤੇ ਘਰ ਵਾਲੇ ਸਾਰੇ ਆਰਾਮ ਨਾਲ ਬੈਠ ਗਏ।

ਬੱਚਾ ਹਲਕੀ ਦਰਦ ਕਾਰਨ ਆਪਣੀਆਂ ਉਂਗਲਾਂ ਕੰਨ ਵਿੱਚ ਮਾਰਦਾ ਰਿਹਾ ਤੇ ਉਸ ਜ਼ਖ਼ਮ ਉੱਤੇ ਕੀਟਾਣੂਆਂ ਨੇ ਹਮਲਾ ਬੋਲ ਦਿੱਤਾ। ਤਿੰਨ ਕੁ ਦਿਨਾਂ ਬਾਅਦ ਦਰਦ ਨਾਲ ਬੱਚਾ ਫਿਰ ਰੋਣ-ਪਿੱਟਣ ਲੱਗ ਪਿਆ। ਮਾਪਿਆਂ ਨੇ ਸਿਆਣਾ ਬਦਲਣ ਬਾਰੇ ਸੋਚਿਆ। ਦੂਜੇ ਪਿੰਡ ਦੇ ਸਿਆਣੇ ਦੀ ਸਲਾਹ ਲਈ ਗਈ। ਉਸ ਨੇ ਮਾਤਾ ਰਾਣੀ ਦੇ ਦਰਬਾਰ ਵਿੱਚ ਮੱਥਾ ਟੇਕਣ ਦੀ ਸਲਾਹ ਦਿੱਤੀ ਤੇ ਝਾੜਾ ਵੀ ਕੀਤਾ। ਇਸ ਸਭ ਉੱਤੇ ਉਨ੍ਹਾਂ ਦਾ ਸਾਢੇ ਤਿੰਨ ਸੌ ਰੁਪਏ ਹੋਰ ਖਰਚ ਹੋ ਗਏ। ਬੱਚਾ ਫਿਰ ਵੀ ਨਾ ਟਿਕਿਆ।

ਹੁਣ ਆਂਢੀਆਂ-ਗੁਆਂਢੀਆਂ ਦੀ ਵਾਰੀ ਸੀ। ਹਰ ਘਰ ਵਿਚੋਂ ਇੱਕ ਸਲਾਹਕਾਰ ਪਹੁੰਚ ਗਿਆ ਜੋ ਆਪਣੇ ਆਪ ਨੂੰ ਸਭ ਤੋਂ ਵੱਧ ਸਿਆਣਾ ਸਾਬਤ ਕਰ ਰਿਹਾ ਸੀ।

ਕਿਸੇ ਨੇ ਭੂਤ ਪ੍ਰੇਤ ਚਿੰਬੜ ਜਾਣ ਦੀ ਗੱਲ ਕੀਤੀ, ਕੋਈ ਨਜ਼ਰ ਉਤਾਰਨ ਦੀ ਗੱਲ ਕਰ ਰਿਹਾ ਸੀ। ਕਿਸੇ ਨੇ ਗੁਰਦੁਆਰੇ ਇਸ਼ਨਾਨ ਕਰਨ ਦੀ ਸਲਾਹ ਦਿੱਤੀ ਤੇ ਕੋਈ ਗਰੀਬਾਂ ਨੂੰ ਦਾਨ ਦੇਣ ਬਾਰੇ ਕਹਿਣ ਲੱਗ ਪਿਆ। ਵਿਚੋਂ ਕਿਸੇ ਨੇ ਕਾਲੇ ਜਾਦੂ ਦੀ ਗੱਲ ਕਰ ਦਿੱਤੀ ਤੇ ਉਨ੍ਹਾਂ ਨੂੰ ਟੂਣਾ ਟੋਟਕਾ ਕਰਨ ਲਈ ਭੇਜ ਦਿੱਤਾ।

ਏਨੀ ਦੇਰ ਵਿੱਚ ਕੀਟਾਣੂ ਦਿਮਾਗ ਵੱਲ ਤੁਰਨੇ ਸ਼ੁਰੂ ਹੋ ਗਏ ਤੇ ਬੱਚੇ ਨੂੰ ਦੌਰੇ ਪੈਣੇ ਸ਼ੁਰੂ ਹੋ ਗਏ। ਇੱਕ ਵਾਰ ਫਿਰ ਝਾੜਾ ਕਰਵਾਇਆ ਗਿਆ ਤੇ ਟੂਣਾ ਵੀ ਕੀਤਾ। ਜਦੋਂ ਬੱਚੇ ਦਾ ਸਰੀਰ ਆਕੜ ਗਿਆ ਤਾਂ ਨੀਲਾ ਪੈਣਾ ਸ਼ੁਰੂ ਹੋ ਗਿਆ ਤਾਂ ਪਿੰਡ ਦੇ ਡਾਕਟਰ ਕੋਲ ਲਿਜਾਇਆ ਗਿਆ। ਉਸ ਨੇ ਬੱਚੇ ਦੀ ਹਾਲਤ ਵੇਖ

ਕੇ ਤੇਜ ਬੁਖਾਰ ਨੂੰ ਘਟਾਉਣ ਦਾ ਟੀਕਾ ਲਾਇਆ ਤੇ ਸ਼ਹਿਰ ਵਿੱਚ ਸਰਕਾਰੀ ਹਸਪਤਾਲ ਵੱਲ ਧੱਕ ਦਿੱਤਾ।

ਜਦੋਂ ਬੱਚਾ ਹਸਪਤਾਲ ਪੁੱਜਿਆ ਤਾਂ ਮਰਨ ਕਿਨਾਰੇ ਸੀ। ਮਸ਼ੀਨ ਰਾਹੀਂ ਸਾਂਹ ਦੇ ਕੇ ਆਕਸੀਜਨ ਅਤੇ ਟੀਕੇ, ਗੁਲੂਕੋਜ਼ ਲਗਾ ਕੇ ਜਦੋਂ ਬੱਚੇ ਦਾ ਸਾਂਹ ਕੁਝ ਠੀਕ ਹੋਇਆ ਤਾਂ ਸਾਰਿਆਂ ਨੇ ਉਸ ਦੇ ਮਾਂ-ਪਿਓ ਨੂੰ ਬਹੁਤ ਝਿੜਕਿਆ ਕਿ ਇੱਕੀਵੀਂ ਸਦੀ ਵਿੱਚ ਅਜਿਹੇ ਵਹਿਮ ਭਰਮ ਕਿਉਂ ਪਾਲ ਰਹੇ ਹੋ ? ਕਿਉਂ ਆਪਣੇ ਬੱਚੇ ਨੂੰ ਆਪ ਹੀ ਮਾਰਨ ਤੇ ਤੁਲੇ ਹੋਏ ਹੋ ?

ਉਸ ਦੇ ਮਾਂ-ਪਿਓ ਨੇ ਕੰਨਾਂ ਨੂੰ ਹੱਥ ਲਾਇਆ ਕਿ ਅੱਗੇ ਤੋਂ ਉਹ ਅਜਿਹਾ ਬਿਲਕੁਲ ਨਹੀਂ ਕਰਨਗੇ। ਉਸ ਬੱਚੇ ਦੇ ਸਿਰ ਦਾ ਅਪ੍ਰੇਸ਼ਨ ਹੋਇਆ ਤੇ ਸਵਾ ਮਹੀਨਾ ਸਿਰ ਦੀ ਪੀਕ ਖਤਮ ਕਰਨ ਲਈ ਟੀਕੇ ਲਗਦੇ ਰਹੇ। ਪੂਰਾ ਇਲਾਜ ਹੋਣ ਤੋਂ ਬਾਅਦ ਵੀ ਬੱਚੇ ਦੇ ਸਰੀਰ ਦਾ ਅੱਧਾ ਪਾਸਾ ਕਮਜ਼ੋਰ ਹੀ ਰਿਹਾ ਤੇ ਹਾਲੇ ਤੱਕ ਵੀ ਕਮਜ਼ੋਰ ਹੀ ਹੈ, ਨਾਲੇ ਬੱਚੇ ਦੀ ਸਮਝ ਵੀ ਜ਼ਿੰਦਗੀ ਭਰ ਲਈ ਘਟ ਚੁਕੀ ਹੈ।

ਇਸ ਬੱਚੇ ਦਾ ਜਿਹੜਾ ਇਲਾਜ਼ ਸ਼ੁਰੂ ਵਿੱਚ ਸਿਰਫ਼ ਵੀਹ ਰੁਪਏ ਵਿੱਚ ਹੋ ਜਾਣਾ ਸੀ, ਉਹ ਵਹਿਮਾਂ ਭਰਮਾਂ ਵਿੱਚ ਫਸ ਕੇ ਪੌਣੇ ਦੋ ਲੱਖ ਦਾ ਪਿਆ ਤੇ ਨਾਲ ਜ਼ਿੰਦਗੀ ਭਰ ਦਾ ਸਹੇੜਿਆ ਰੋਗ ਅਲੱਗ। ਹੁਣ ਜ਼ਿੰਦਗੀ ਭਰ ਲਈ ਬੱਚਾ ਡਾਕਟਰਾਂ ਦੇ ਵਸ ਪੈ ਚੁੱਕਿਆ ਹੈ। ਉਸ ਟੱਬਰ ਨੇ ਹੁਣ ਵਹਿਮਾਂ ਭਰਮਾਂ ਤੋਂ ਤੋਬਾ ਕਰ ਲਈ ਹੈ ਪਰ ਆਪਣੇ ਬੱਚੇ ਨੂੰ ਉਮਰ ਭਰ ਦਾ ਰੋਗੀ ਬਣਾ ਕੇ।

ਸਭ ਤੋਂ ਵੱਧ ਧੱਕਾ ਮੈਨੂੰ ਉਦੋਂ ਲੱਗਿਆ ਜਦੋਂ ਉਸ ਬੱਚੇ ਦੀ ਸਕੀ ਚਾਚੀ ਇਸ ਹਾਦਸੇ ਤੋਂ ਵੀਹ ਕੁ ਦਿਨ ਬਾਅਦ ਆਪਣੇ ਬੱਚੇ ਨੂੰ ਦਿਖਾਉਣ ਹਸਪਤਾਲ ਲੈ ਕੇ ਆਈ ਤਾਂ ਉਸ ਨੂੰ ਨਮੂਨੀਆ ਹੋ ਚੁੱਕਿਆ ਸੀ। ਪੁੱਛਣ ਤੇ ਪਤਾ ਲੱਗਿਆ ਕਿ ਬੱਚੇ ਨੂੰ ਪੰਜ ਦਿਨ ਤੋਂ ਖੰਘ ਸੀ। ਲੇਟ ਆਉਣ ਦਾ ਕਾਰਨ ਪੁੱਛਿਆ ਤਾਂ ਬੱਚੇ ਦੀ ਮਾਂ ਨੇ ਦੱਸਿਆ, ਪਹਿਲੇ ਦਿਨ ਹਸਪਤਾਲ ਲਈ ਤਿਆਰ ਹੋਏ ਤਾਂ ਖੋਤਾ ਹਿਣਕ ਪਿਆ। ਦੂਜੇ ਦਿਨ ਕੋਈ ਕੰਮ ਹੋ ਗਿਆ। ਤੀਜੇ ਦਿਨ ਪਿੰਡ ਦਾ ਇੱਕ ਮਨਹੂਸ ਕਹਾਉਂਦਾ ਆਦਮੀ ਨਜ਼ਰੀ ਪੈ ਗਿਆ ਤਾਂ ਹਸਪਤਾਲ ਆਉਣ ਤੋਂ ਰਹਿ ਗਏ। ਚੌਥੇ ਦਿਨ ਸਵੇਰੇ ਤਿਆਰ ਹੋਏ ਤਾਂ ਮਾਂ ਦੀ ਨਵੀਂ ਕਮੀਜ਼ ਫਟ ਗਈ ਤੇ ਨਾਲ ਛੋਟੇ ਬੱਚੇ ਨੇ ਘਰ ਵਿੱਚ ਖਾਲੀ ਭਾਂਡਾ ਖੜਕਾ ਦਿੱਤਾ। ਇਸੇ ਕਰਕੇ ਬੱਚੇ ਨੂੰ ਪੰਜਵੇਂ ਦਿਨ ਹਸਪਤਾਲ ਲੈ ਕੇ ਆਏ ਹਾਂ।

ਏਨਾ ਕੁੱਝ ਘਰ ਵਿੱਚ ਵਾਪਰਨ ਦੇ ਬਾਅਦ ਵੀ ਬਾਕੀ ਦਾ ਟੱਬਰ ਵਹਿਮ ਭਰਮ ਛੱਡ ਨਹੀਂ ਸਕਿਆ। ਇਨ੍ਹਾਂ ਵਹਿਮਾਂ ਭਰਮਾਂ ਕਰਕੇ ਮਾਮੂਲੀ ਖੰਘ, ਜ਼ੁਕਾਮ ਨਿਮੂਨੀਆ ਅਤੇ ਪਲੂਰਿਸੀ ਦੀ ਸ਼ਕਲ ਅਖਤਿਆਰ ਕਰ ਗਿਆ ਤੇ ਬੱਚਾ ਪੰਦਰਾਂ ਦਿਨ ਹਸਪਤਾਲ ਵਿੱਚ ਦਾਖਲ ਰਿਹਾ। ਉਨ੍ਹਾਂ ਦਾ ਵੀਹ ਬਾਈ ਹਜ਼ਾਰ ਦਾ ਖਰਚਾ ਹੋਇਆ, ਉਸ ਖੰਘ ਜ਼ੁਕਾਮ ਤੇ ਜਿਹੜਾ ਤੀਹ ਜਾ ਪੈਂਤੀ ਰੁਪਏ ਵਿੱਚ ਠੀਕ ਹੋ ਜਾਣਾ ਸੀ।

ਹੁਣ ਤੁਸੀਂ ਆਪ ਹੀ ਗੌਰ ਕਰਕੇ ਵੇਖੋ ਕਿ ਇਨ੍ਹਾਂ ਵਹਿਮਾਂ ਭਰਮਾਂ ਵਿੱਚ ਕਿਸਦਾ ਫਾਇਦਾ ਹੈ ਤੇ ਕਿਸ ਦਾ ਨੁਕਸਾਨ ? ਖੋਤੇ ਭਲਾ ਕਿਹੜੀ ਥਾਂ ਤੇ ਜਾ ਕੇ ਹਿਣਕਣ ਅਤੇ ਬਿੱਲੀਆਂ ਕਿੱਥੇ ਜਾ ਕੇ ਸੜਕ ਪਾਰ ਕਰਨ ? ਜੇ ਏਨਾ ਹੀ ਮਾੜਾ ਹੁੰਦਾ ਤਾਂ ਮੰਜੀ ਵਿੱਚ ਪੈਂਦ ਬਣਾਈ ਹੀ ਨਾ ਜਾਂਦੀ ਅਤੇ ਉਹ ਸਿੱਧੀ ਖੜ੍ਹੀ ਹੈ ਜਾਂ ਪੁੱਠੀ, ਨਾਲ ਕੀ ਅਸੀਂ ਆਪਣਾ ਜਿਗਰ ਦਾ ਟੋਟਾ ਹੀ ਮਾਰ ਸੁੱਟਣਾ ਹੈ ? ਕੀ ਸਾਡੇ ਬੱਚੇ ਦੀ ਜਾਨ ਨਾਲੋਂ ਕੀਮਤੀ ਕੋਈ ਹੋਰ ਚੀਜ਼ ਹੋ ਸਕਦੀ ਹੈ ?

ਜੇ ਗੁਆਂਢੀਆਂ ਵਿੱਚੋਂ ਕਿਸੇ ਨੂੰ ਜ਼ੁਕਾਮ ਹੋ ਜਾਏ ਤੇ ਉਹ ਨਿੱਛਾਂ ਮਾਰਨ ਲੱਗ ਪਵੇ ਤਾਂ ਕੀ ਅਸੀਂ ਆਪਣੇ ਬਿਮਾਰ ਬੱਚੇ ਨੂੰ ਘਰੋਂ ਬਾਹਰ ਇਲਾਜ ਕਰਵਾਉਣ ਲਈ ਨਹੀਂ ਲੈ ਕੇ ਜਾ ਸਕਦੇ ? ਕੀ ਹਾਲ ਹੋਵੇਗਾ ਉਸ ਟੱਬਰ ਦਾ, ਜਿਸ ਦੇ ਗੁਆਂਢ ਵਿੱਚ ਕੋਈ ਅਜਿਹਾ ਮਰੀਜ਼ ਰਹਿੰਦਾ ਹੋਵੇ, ਜਿਸ ਨੂੰ ਐਲਰਜੀ ਦੀ ਬਿਮਾਰੀ ਹੋਵੇ। ਕਿਉਂਕਿ ਉਸ ਬਿਮਾਰੀ ਵਿੱਚ ਤਾਂ ਬੰਦਾ ਰੋਜ਼ ਵੀਹ-ਪੱਚੀ ਨਿੱਛਾਂ ਮਾਰ ਹੀ ਲੈਂਦਾ ਹੈ। ਇਸ ਹਿਸਾਬ ਨਾਲ ਤਾਂ ਉਹ ਟੱਬਰ ਕਦੇ ਘਰੋਂ ਬਾਹਰ ਨਿੱਕਲ ਹੀ ਨਹੀਂ ਸਕਦਾ।

ਇਕ ਹੋਰ ਏਸੇ ਹੀ ਤਰ੍ਹਾਂ ਦੀ ਘਟਨਾ ਵਾਪਰੀ ਜਿਸ ਵਿੱਚ ਜੱਚਾ ਨੂੰ ਦਰਦਾਂ ਵੇਲੇ ਹਸਪਤਾਲ ਲੈ ਕੇ ਆ ਰਹੇ ਸਨ ਤਾਂ ਰਸਤੇ ਵਿੱਚ ਕਾਂ ਨੇ ਉਸ ਉੱਪਰ ਵਿੱਠ ਕਰ ਦਿੱਤੀ। ਵੈਣ ਪਾਉਂਦੇ ਉਹ ਹਸਪਤਾਲ ਆਏ ਕਿ ਹੁਣ ਤਾਂ ਕੁੜੀ ਹੀ ਜੰਮੇਗੀ। ਕੁੜੀ ਦੀ ਸੱਸ ਨੂੰ ਮੈਂ ਬਥੇਰਾ ਸਮਝਾਉਣ ਦੀ ਕੋਸ਼ਿਸ਼ ਕੀਤੀ ਕਿ ਜਿਹੜਾ ਬੱਚਾ ਨੌ ਮਹੀਨੇ ਤੋਂ ਮਾਂ ਦੇ ਢਿੱਡ ਵਿੱਚ ਪਲ ਰਿਹਾ ਹੈ, ਉਹ ਸਿਰਫ ਇੱਕ ਕਾਂ ਦੀ ਵਿੱਠ ਨਾਲ ਕਿਵੇਂ ਬਦਲ ਸਕਦਾ ਹੈ, ਪਰ ਉਹ ਰੋਣੋਂ ਨਹੀਂ ਹਟੀ। ਜਦੋਂ ਘੰਟੇ ਬਾਅਦ ਬੱਚਾ ਜੰਮ ਪਿਆ ਤਾਂ ਉਹ ਮੁੰਡਾ ਸੀ। ਕੁੜੀ ਦੀ ਸੱਸ ਬਹੁਤ ਖੁਸ਼ ਹੋਈ। ਬੱਚਾ ਵੀ ਬਿਲਕੁਲ ਠੀਕ ਸੀ। ਜਦੋਂ ਹਸਪਤਾਲੋਂ ਛੁੱਟੀ ਹੋਈ ਤਾਂ ਮੈਂ ਬੱਚੇ ਨੂੰ ਚੈੱਕ ਕਰਕੇ ਉਸ ਦੀ ਦਾਦੀ ਨੂੰ ਫੜਾਇਆ ਤੇ ਕਿਹਾ, "ਹੁਣ ਵਿੱਠ ਵਾਲਾ ਵਹਿਮ ਤਾਂ ਜ਼ਰੂਰ ਛੱਡ ਦੇਣਾ।" ਉਸ ਦੀ ਦਾਦੀ ਨੇ ਮੈਨੂੰ ਵਾਪਿਸ ਕਿਹਾ, 'ਮੈਂ ਹੁਣ ਚੰਗੀ ਤਰ੍ਹਾਂ ਸਮਝ ਗਈ ਹਾਂ। ਮੇਰੀ ਦੂਜੀ ਨੂੰਹ ਦੇ ਵੀ ਬੱਚਾ ਹੋਣ ਵਾਲਾ ਹੈ। ਉਸ ਉੱਤੇ ਵੀ ਕਾਂ ਦੀ ਵਿੱਠ ਕਰਵਾ ਕੇ ਹੀ ਹਸਪਤਾਲ ਲਿਆਵਾਂਗੀ। ਇਸ ਦਾ ਮਤਲਬ ਸੀ ਹੁਣ ਇਕ ਹੋਰ ਵਹਿਮ ਸ਼ੁਰੂ ਹੋ ਗਿਆ ਤਾਂ ਦੂਜੀ ਨੂੰਹ ਬੱਚਾ ਜੰਮਣ ਵੇਲੇ ਉਦੋਂ ਤੱਕ ਕਾਂ ਦੇ ਹੇਠਾਂ

ਖੜ੍ਹੀ ਰਹੇਗੀ ਜਦ ਤੱਕ ਕਿ ਉਹ ਵਿੱਠ ਨਾ ਕਰ ਦੇਵੇ ਤੇ ਢਿੱਡ ਅੰਦਰਲਾ ਬੱਚਾ ਮੁੰਡਾ ਨਾ ਬਣ ਜਾਵੇ।

ਹੁਣ ਇੱਕ ਅਜਿਹੇ ਹੀ ਹੋਰ ਵਹਿਮ ਜਿਸ ਨੇ ਜੱਚਾ ਅਤੇ ਬੱਚਾ ਦੋਵਾਂ ਦੀ ਜਾਨ ਲੈ ਲਈ, ਬਾਰੇ ਵੀ ਸੁਣੋ। ਇੱਕ ਕੁੜੀ ਦੇ ਵਿਆਹ ਨੂੰ ਚਾਰ ਕੁ ਮਹੀਨੇ ਹੀ ਲੰਘੇ ਸਨ ਅਤੇ ਢਿੱਡ ਵਿੱਚ ਬੱਚਾ ਠਹਿਰ ਗਿਆ ਸੀ। ਜਦੋਂ ਭਰੂਣ ਚਾਰ ਮਹੀਨੇ ਦਾ ਹੋ ਗਿਆ ਤਾਂ ਘਰ ਵਿੱਚ ਇੱਕ ਬਜ਼ੁਰਗ ਦਾਈ ਆਈ ਜਿਸ ਨੇ ਜੱਚਾ ਨੂੰ ਮੰਜੇ ਤੋਂ ਉਤਰ ਕੇ ਤੁਰਦੇ ਵੇਖ ਲਿਆ ਤੇ ਐਲਾਨ ਕਰ ਦਿੱਤਾ ਕਿ ਇਸ ਨੇ ਖੱਬਾ ਪੈਰ ਪਹਿਲਾਂ ਅੱਗੇ ਰੱਖਿਆ ਹੈ ਇਸ ਲਈ ਢਿੱਡ ਅੰਦਰ ਕੁੜੀ ਹੈ। ਏਨਾ ਸੁਨਣ ਦੀ ਦੇਰ ਸੀ ਕਿ ਉਨ੍ਹਾਂ ਝੱਟ ਪਿੰਡ ਦੀ ਦਾਈ ਕੋਲੋਂ ਸਫਾਈ ਕਰਵਾ ਲਈ। ਅੰਦਰੋਂ ਭਰੂਣ ਮੁੰਡਾ ਨਿਕਲਿਆ। ਮਾਂ ਦੇ ਖ਼ੂਨ ਪੈਣਾ ਸ਼ੁਰੂ ਹੋ ਗਿਆ ਜਿਹੜਾ ਬੰਦ ਹੀ ਨਹੀਂ ਸੀ ਹੋ ਰਿਹਾ। ਹਸਪਤਾਲ ਲੈ ਕੇ ਆਏ ਪਰ ਜੱਚਾ ਨੂੰ ਬਚਾਇਆ ਨਹੀਂ ਜਾ ਸਕਿਆ। ਸਿਰਫ ਇੱਕ ਦਾਈ ਦੇ ਵਹਿਮ ਪਿੱਛੇ ਜੱਚਾ ਤੇ ਬੱਚਾ ਦੋਵੇਂ ਹੀ ਮਰ ਗਏ।

98140-41345

# ਮਰਨ ਉਪਰੰਤ ਵੀ 'ਰਤਨ' ਹੋ ਨਿੱਬੜਿਆ ਮਾਸਟਰ ਰਤਨ ਸਿੰਘ ਖੇੜੀ

'ਮਈ-ਜੂਨ' ਦੇ ਤਰਕਸ਼ੀਲ 'ਚ ਹੱਡਬੀਤੀ ਕਾਲਮ ਵਿੱਚ ਜਿਸ ਮਾਸਟਰ ਰਤਨ ਸਿੰਘ ਖੇੜੀ ਦੀ ਰਚਨਾ 'ਚੇਚਕ ਮਾਤਾ' ਛਾਪੀ ਗਈ ਸੀ, ਉਹ ਹੁਣ ਸਾਡੇ ਵਿਚਕਾਰ ਸਰੀਰਕ ਤੌਰ ਤੇ ਨਹੀਂ ਰਹੇ। ਤਰਕਸ਼ੀਲ ਵਿਚਾਰਾਂ ਦਾ ਧਾਰਨੀ ਇਹ ਅਧਿਆਪਕ ਬੀਤੀ 3 ਮਈ ਨੂੰ ਬੀਮਾਰੀ ਕਾਰਨ ਸਾਡੇ ਕੋਲੋਂ ਵਿੱਛੜ ਗਿਆ। ਉਹ ਕਾਫ਼ੀ ਸਮੇਂ ਤੋਂ ਸੁਸਾਇਟੀ ਨਾਲ ਜੁੜੇ ਹੋਏ ਸਨ। ਮਾਸਟਰ ਰਤਨ ਸਿੰਘ ਖੇੜੀ ਜਿਉਂਦੇ ਜੀਅ ਤਾਂ ਲੋਕਾਂ ਦੀ ਸੇਵਾ ਕਰਦਾ ਹੀ ਰਿਹਾ, ਮਰਨ ਤੋਂ ਬਾਅਦ ਵੀ 'ਰਤਨ' ਹੋ ਨਿੱਬੜਿਆ ਕਿਉਂਕਿ ਉਨ੍ਹਾਂ ਦੇ ਮ੍ਰਿਤਕ ਸ਼ਰੀਰ ਨੂੰ ਉਨ੍ਹਾਂ ਦੀ ਵਸੀਅਤ ਮੁਤਾਬਕ ਪੀਜੀਆਈ ਚੰਡੀਗੜ੍ਹ ਦੇ ਅਨਾਟਮੀ ਵਿਭਾਗ ਨੂੰ ਮੈਡੀਕਲ ਖੋਜ ਕਾਰਜਾਂ ਲਈ ਭੇਂਟ ਕਰ ਦਿੱਤਾ ਗਿਆ ਜਿੱਥੇ ਡਾਕਟਰੀ ਦੇ ਵਿਦਿਆਰਥੀ ਖੋਜਾਂ ਕਰਨਗੇ। ਮਾਸਟਰ ਰਤਨ ਸਿੰਘ ਖੇੜੀ ਮਾਨਸਿਕ ਤੌਰ ਤੇ ਉਨੇ ਹੀ ਤਕੜੇ ਸਨ ਜਿੰਨਾਂ ਆਪਣੇ ਵਿਚਾਰਾਂ ਪ੍ਰਤੀ। ਉਨ੍ਹਾਂ ਦੁਆਰਾ ਲਿਖੀ ਵਸੀਅਤ ਵਿੱਚੋਂ ਕੁੱਝ ਅੰਸ਼ ਪਾਠਕਾਂ ਲਈ ਹਾਜ਼ਰ ਹਨ : **ਮੇਰੇ ਮਰਨ ਉਪਰੰਤ ਮੇਰੀ ਮ੍ਰਿਤਕ ਦੇਹ ਨੂੰ ਪੀਜੀਆਈ ਚੰਡੀਗੜ੍ਹ ਜਾਂ ਕਿਸੇ ਖੋਜੀ ਹਸਪਤਾਲ ਨੂੰ ਸੌਂਪ ਦਿੱਤਾ ਜਾਵੇ। ਮੈਂ ਜਿੰਦਗੀ ਵਿੱਚ ਆਪਣੇ ਕੰਮ ਅਤੇ ਫ਼ਰਜ਼ ਤਨਦੇਹੀ ਨਾਲ ਨਿਭਾ ਕੇ, ਸਮਾਜ ਨੂੰ ਕਿਰਤੀਆਂ ਲਈ ਚੰਗੇਰਾ ਬਣਾਉਣ ਦਾ ਯਤਨ ਕੀਤਾ ਹੈ। ਮੇਰੇ ਵਾਰਿਸ, ਰਿਸ਼ਤੇਦਾਰ ਤੇ ਹਮਦਰਦ ਸ਼ਾਂਤ ਚਿੱਤ ਰਹਿ ਕੇ ਏਵੇਂ ਕਰਨ ਜੋ ਮੇਰੇ ਪ੍ਰਤੀ ਸੱਚੀ ਸ਼ਰਧਾਂਜਲੀ ਹੋਵੇਗੀ। ਮੇਰੇ ਸ਼ੋਕ ਨੂੰ ਇਕਹਿਰਾ ਛੋਟਾ, ਸੰਖੇਪ, ਸਾਦਾ, ਰਸਮਾਂ-ਮਕਾਣਾਂ ਤੋਂ ਰਹਿਤ ਰਖਿਆ ਜਾਵੇ। ਇਥੇ ਕੋਈ ਅਰਦਾਸ ਨਾ ਕੀਤੀ ਜਾਵੇ। ਕਿਉਂਕਿ ਮੈਂ ਤਾਂ ਆਪਣੀ ਔਲਾਦ ਅਤੇ ਆਪਣੇ ਵਰਗੀ ਸੋਚ ਵਾਲੇ ਸਾਥੀਆਂ ਦੇ ਰੂਪ ਵਿੱਚ ਸਦਾ ਜਿਉਂਦਾ ਰਹਾਂਗਾ।"**



ਖ਼ਾਸ ਗੱਲ ਇਹ ਹੈ ਕਿ ਉਨ੍ਹਾਂ ਦੇ ਅਗਾਂਹਵਧੂ ਪਰਿਵਾਰ ਨੇ ਪਿਛਾਂਹਖਿੱਚੂ ਸੋਚ ਅਤੇ ਵਹਿਮਾਂ ਭਰਮਾਂ 'ਚ ਫਸੇ ਸਮਾਜ ਲਈ ਇਕ ਨਵੀਂ ਪਿਰਤ ਪਾਉਂਦਿਆਂ ਇਸੇ ਤਰ੍ਹਾਂ ਹੀ ਕੀਤਾ। ਉਨ੍ਹਾਂ ਦਾ ਸ਼ੋਕ ਸਮਾਗਮ ਤਿੰਨ ਦਿਨਾਂ ਬਾਅਦ ਸਾਦੇ ਸਮਾਗਮ ਦੇ ਰੂਪ ਵਿੱਚ ਕੀਤਾ ਗਿਆ। ਇਸ ਮੌਕੇ ਅਗਾਂਹਵਧੂ ਜੱਥੇਬੰਦੀਆਂ ਦੇ ਆਗੂਆਂ, ਮੈਂਬਰਾਂ, ਰਿਸ਼ਤੇਦਾਰਾਂ, ਦੋਸਤਾਂ ਮਿੱਤਰਾਂ ਤੇ ਪਰਿਵਾਰ ਦੇ ਜੀਆਂ ਨੇ ਉਨ੍ਹਾਂ ਬਾਰੇ ਗੱਲਾਂ ਕਰਕੇ ਉਨ੍ਹਾਂ ਨੂੰ ਵਿਗਿਆਨਕ ਸ਼ਰਧਾਂਜਲੀ ਦਿੱਤੀ। ਇਸ ਮੌਕੇ ਕੋਈ ਪੂਜਾ ਪਾਠ ਜਾਂ ਹੋਰ ਧਾਰਮਿਕ ਰਸਮਾਂ ਨਹੀਂ ਕੀਤੀਆਂ ਗਈਆਂ ਸਗੋਂ ਉਨ੍ਹਾਂ ਜਨਤਕ ਜੱਥੇਬੰਦੀਆਂ ਦੀ ਆਰਥਿਕ ਸਹਾਇਤਾ ਕੀਤੀ ਗਈ ਜੋ ਬਰਾਬਰੀ ਦਾ ਸਮਾਜ ਸਿਰਜਣ ਤੇ ਲੋਕਾਂ ਨੂੰ ਆਪਣੇ ਹੱਕਾਂ ਪ੍ਰਤੀ ਸੁਚੇਤ ਕਰਨ ਲਈ ਲਗਾਤਾਰ ਜੂਝ ਰਹੀਆਂ ਹਨ। ਕਿਰਤੀ ਪਰਿਵਾਰ ਨੇ ਇਸ ਮੌਕੇ ਇਹ ਵੀ ਐਲਾਨ ਕੀਤਾ ਕਿ ਮਾਸਟਰ ਜੀ ਦੇ ਨਾਂ ਤੇ ਇੱਕ ਟਰੱਸਟ ਬਣਾਇਆ ਜਾਵੇਗਾ ਜੋ ਉਨ੍ਹਾਂ ਦੀ ਸੋਚ ਮੁਤਾਬਕ ਕੰਮ ਕਰੇਗਾ।

ਮਾਸਟਰ ਰਤਨ ਸਿੰਘ ਖੇੜੀ ਦਾ ਜਨਮ 5 ਜੁਲਾਈ, 1932 ਨੂੰ ਰੋਪੜ ਜ਼ਿਲ੍ਹੇ ਦੇ ਪਿੰਡ ਖੇੜੀਸਲਾਬਤਪੁਰ ਵਿਖੇ ਹੋਇਆ ਸੀ। ਉਹ ਸ਼ੁਰੂ ਤੋਂ ਹੀ ਅਗਾਂਹਵਧੂ ਖਿਆਲਾਂ ਦੇ ਧਾਰਨੀ ਸਨ। ਉਨ੍ਹਾਂ ਨੇ ਪਿੰਡ ਹੀ ਨਹੀਂ ਹੋਰ ਥਾਵਾਂ ਤੇ ਰਹਿ ਕੇ ਵੀ ਲੋਕਾਂ ਨੂੰ ਵਿਗਿਆਨਕ ਸੋਚ ਦੇ ਲੜ ਲਾਉਣ ਲਈ ਪ੍ਰੇਰਿਤ ਕੀਤਾ। ਉਨ੍ਹਾਂ ਨੇ ਆਪਣੇ ਸਮੁੱਚੇ ਜੀਵਨ ਵਿੱਚ ਕਈ ਕਾਰਜ ਕੀਤੇ ਜਿਸ ਵਿੱਚ ਨੌਜਵਾਨ ਸਭਾਵਾਂ ਬਣਾ ਕੇ ਲੋਕ ਹਿੱਤ 'ਚ ਕੰਮ ਕਰਨਾ, ਆਪਣੇ ਹੀ ਲਿਖੇ ਨਾਟਕ ਖੇਡ ਕੇ ਲੋਕਾਂ ਨੂੰ ਸਮਾਜਿਕ ਕੁਰੀਤੀਆਂ ਤੋਂ ਬਚਾਉਣ ਲਈ ਉਪਰਾਲੇ ਕਰਨਾ ਆਦਿ ਸ਼ਾਮਲ ਹੈ। ਖ਼ਾਸ ਗੱਲ ਇਹ ਵੀ ਹੈ ਕਿ ਉਨ੍ਹਾਂ ਦੇ ਦੋਵੇਂ ਸਪੁੱਤਰ ਸ੍ਰੀ ਗੁਰਦੀਪ ਸਿੰਘ ਅਤੇ ਪ੍ਰੀਤੀਪਾਲ ਸਿੰਘ ਉਨ੍ਹਾਂ ਦੇ ਪਦਚਿੰਨਾਂ ਤੇ ਚਲਦੇ ਹੋਏ ਸਮਾਜ ਭਲਾਈ ਦੇ ਕੰਮਾਂ ਵਿੱਚ ਲੱਗੇ ਹੋਏ ਹਨ। ਆਪਣੇ ਜੀਵਨ ਤੋਂ ਪੂਰੀ ਤਰ੍ਹਾਂ ਸੰਤੁਸ਼ਟ ਇਸ ਤਰਕਸ਼ੀਲ ਨੂੰ ਤਰਕਸ਼ੀਲ ਸੁਸਾਇਟੀ ਪੰਜਾਬ ਸਿਜਦਾ ਕਰਦੀ ਹੈ।

ਜਰਨੈਲ ਕ੍ਰਾਂਤੀ, 9417689357

# ਮੇਰਾ ਸਫ਼ਰ

ਰੁਪਿੰਦਰ ਗਿੱਲ ਜੰਡਿਆਲੀ



ਮੈਂ ਆਪਣੇ ਪਿਤਾ ਜੀ ਤੋਂ ਸਮਾਜਵਾਦ ਬਾਰੇ ਗੱਲਾਂ ਸੁਣਦਾ, ਪਿੰਡ ਛੰਦੜਾ ਜ਼ਿਲ੍ਹਾ ਲੁਧਿਆਣਾ ਵਿਖੇ ਪੰਜਾਬ ਲੋਕ ਸਭਿਆਚਾਰਕ ਮੰਚ ਦੇ ਪ੍ਰੋਗਰਾਮ ਦੇਖਦਾ, ਰੂਸ ਅਤੇ ਚੀਨ ਵਿੱਚ ਆਏ ਇਨਕਲਾਬ ਦੀਆਂ ਗੱਲਾਂ ਸੁਣਦਾ, ਪਾਲਣ ਪੋਸ਼ਣ ਧਾਰਮਿਕ ਮਾਹੌਲ ਤੋਂ ਨਿਰਲੇਪ ਵਾਤਾਵਰਨ ਵਿੱਚ ਹੋਇਆ। ਮੇਰੇ ਪਿਤਾ ਜੀ ਅਤੇ ਦਾਦਾ ਜੀ ਰੱਬ ਦੀ ਹੋਂਦ ਤੋਂ ਮੁਨਕਰ ਸਨ ਅਤੇ ਹਨ।

ਮੇਰੇ ਪਿੰਡ ਜੰਡਿਆਲੀ ਵਿੱਚ ਭਾਜੀ ਗੁਰਸ਼ਰਨ ਸਿੰਘ ਜੀ ਦੀ ਟੀਮ ਵੱਲੋਂ ਨਾਟਕ ਮੇਲਾ ਹੋਇਆ ਕਰਦਾ ਸੀ। ਉਸ ਵਿੱਚ ਮੈਂ 'ਧਮਕ ਨਗਾਰੇ ਦੀ' ਅਤੇ 'ਦੇਵ ਪੁਰਸ਼ ਹਾਰ ਗਏ' ਨਾਟਕ ਦੇਖੇ। ਮੇਰੇ ਪਿਤਾ ਜੀ ਅਤੇ ਮਾਤਾ ਜੀ ਨੂੰ ਅਗਾਂਹਵਧੂ ਸਾਹਿਤ ਪੜ੍ਹਨ ਦਾ ਸ਼ੌਕ ਸੀ। ਉਹ ਸਾਹਿਤ ਮੈਂ ਵੀ ਪੜ੍ਹਦਾ ਰਹਿੰਦਾ ਸੀ। ਇਸ ਤਰ੍ਹਾਂ ਦੇ ਮਾਹੌਲ ਵਿੱਚ ਪਲਦੇ ਹੋਏ ਗਲਤ ਗੱਲ ਵਿਰੁੱਧ ਬਗਾਵਤ ਕਰਨ ਦੀ ਚਿਣਗ ਮੇਰੇ ਅਚੇਤ ਮਨ ਵਿੱਚ ਬੈਠ ਗਈ। ਜਿਸ ਦਾ ਅਸਰ ਮੈਨੂੰ ਸੱਤਵੀਂ ਕਲਾਸ ਵਿੱਚ ਪੜ੍ਹਦੇ ਹੋਏ ਸਾਹਮਣੇ ਆਇਆ। ਸਾਡੀ ਕਲਾਸ ਨੂੰ ਛਪੇ ਹੋਏ ਪ੍ਰਸ਼ਨ ਪੱਤਰ ਮਿਲਦੇ ਸਨ। ਇਸ ਲਈ ਕਲਾਸ ਤੋਂ ਪੈਸੇ ਇਕੱਠੇ ਕਰੇ ਗਏ ਸਨ। ਸਾਇੰਸ ਦਾ ਪੇਪਰ ਸਾਨੂੰ ਛਪਿਆ ਹੋਇਆ ਨਾ ਮਿਲਿਆ। ਮੈਨੂੰ ਗੁੱਸਾ ਆ ਗਿਆ। ਮੈਂ ਉੱਤਰ ਪੱਤਰੀ ਉੱਪਰ ਆਪਣਾ ਰੋਲ ਨੰਬਰ ਲਿਖਣ ਉਪਰੰਤ ਇਹ ਲਿਖ ਕੇ ਪੇਪਰ ਛੱਡ ਆਇਆ, "ਜਦੋਂ ਸਾਡੇ ਤੋਂ ਪੈਸੇ ਇਕੱਠੇ ਕੀਤੇ ਗਏ ਹਨ ਤਾਂ ਸਾਨੂੰ ਪ੍ਰਸ਼ਨ ਪੱਤਰ ਛਪੇ ਹੋਏ ਕਿਉਂ ਨਹੀਂ ਦਿੱਤੇ ਗਏ? ਬਾਈਕਾਟ।" ਪੇਪਰ ਵਿੱਚ ਡਿਊਟੀ ਦੇ ਰਿਹਾ ਅਧਿਆਪਕ ਮੇਰਾ ਪੇਪਰ ਮੇਰੇ ਪਿਤਾ ਜੀ ਕੋਲ ਲੈ ਗਿਆ ਜੋ ਉਸੇ ਹੀ ਸਕੂਲ ਵਿੱਚ ਡੀ.ਪੀ.ਈ. ਲੱਗੇ ਹੋਏ ਸਨ। ਉਹ ਮੈਨੂੰ ਘਰ ਆ ਕੇ ਲੈ ਗਏ, ਚਾਹ ਪਿਲਾ ਕਿ ਪੇਪਰ ਵਿੱਚ ਫਿਰ ਬਿਠਾ ਆਏ, ਪਰ ਮੈਨੂੰ ਕਿਹਾ ਕੁਝ ਨਾ।

1987 ਵਿੱਚ ਮੈਂ ਪੰਜਾਬ ਖੇਤੀਬਾੜੀ ਯੂਨੀਵਰਸਿਟੀ ਲੁਧਿਆਣਾ ਵਿੱਚ ਬੀ.ਐੱਸ.ਸੀ. (ਖੇਤੀਬਾੜੀ) ਵਿੱਚ ਦਾਖਲਾ ਲੈ ਲਿਆ। ਮੇਰਾ ਪਿੰਡ ਪੀ.ਏ.ਯੂ. ਲੁਧਿਆਣਾ ਤੋਂ 15 ਕਿਲੋਮੀਟਰ ਦੂਰ ਸੀ। ਮੇਰੇ ਪਿਤਾ ਜੀ ਨੇ ਮੈਨੂੰ ਹੋਸਟਲ ਵਿੱਚ ਰੱਖਿਆ ਕਿ ਮੈਂ ਸਮਾਜ ਵਿੱਚ ਆਜ਼ਾਦੀ ਨਾਲ ਵਿਚਰਾ, ਸਮਾਜ ਨੂੰ ਚੰਗੀ ਤਰ੍ਹਾਂ ਸਮਝ ਕਿ ਵਧੀਆ ਇਨਸਾਨ ਬਣਾਂ।

ਮੈਂ ਪੀ.ਏ.ਯੂ. ਦੀ ਪੰਜਾਬ ਸਟੂਡੈਂਟਸ ਯੂਨੀਅਨ ਇਕਾਈ ਦਾ ਮੈਂਬਰ ਬਣ ਗਿਆ। ਯੂਨੀਵਰਸਿਟੀ ਵਿੱਚ ਪੀ.ਐਸ.ਯੂ. ਵੱਲੋਂ ਸ਼ਹੀਦ ਪਾਸ਼ ਯਾਦਗਾਰੀ ਲਾਇਬਰੇਰੀ ਬਣਾਈ ਗਈ ਸੀ। ਉਸ ਵਿੱਚੋਂ ਕਿਤਾਬਾਂ ਜਾਰੀ ਕਰਵਾ ਕਿ ਪੜ੍ਹਨ ਲੱਗਿਆ। ਇਸ ਤਰ੍ਹਾਂ ਮੈਂ ਅਗਾਂਹਵਧੂ ਸੋਚ ਅਤੇ ਸਾਹਿਤ ਨਾਲ ਪੂਰੀ ਤਰ੍ਹਾਂ ਜੁੜ ਗਿਆ। ਸਾਡੇ ਕਮਰੇ ਦੀ ਕੰਧ ਉਪਰ 'ਧਰਮ ਅਫੀਮ ਹੈ, ਰੱਬ ਵਹਿਮ ਹੈ' ਅਤੇ ਦਰਵਾਜੇ ਉੱਪਰ 'ਰੱਬ ਮੁਰਦਾਬਾਦ' ਲਿਖਿਆ ਹੋਇਆ ਸੀ। ਉਸ ਸਮੇਂ ਪੰਜਾਬ ਵਿੱਚ ਖਾੜਕੂਵਾਦ ਪੂਰੇ ਜ਼ੋਰ ਉਪਰ ਸੀ, ਪੀ.ਏ.ਯੂ. ਵਿੱਚ ਉਸ ਦਾ ਪੂਰਾ ਪ੍ਰਭਾਵ ਸੀ।

ਪੀ.ਏ.ਯੂ. ਲੁਧਿਆਣਾ ਵਿੱਚ ਕਿਸਾਨ ਮੇਲ੍ਹੇ ਉੱਪਰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਵੱਲੋਂ ਸਟਾਲ ਲਗਾਇਆ ਜਾਂਦਾ ਸੀ। ਦਲਵੀਰ ਕਟਾਣੀ ਜਾਦੂ ਦੇ ਟ੍ਰਿਕ ਦਿਖਾਇਆ ਕਰਦਾ ਸੀ। ਮੈਂ ਟ੍ਰਿਕ ਨੀਝ ਨਾਲ ਦੇਖਦਾ ਅਤੇ ਕਿਤਾਬਾਂ ਖਰੀਦ ਕੇ ਪੜ੍ਹਦਾ।

ਬੀ.ਐੱਸ.ਸੀ. ਖੇਤੀਬਾੜੀ ਕਰਨ ਉਪਰੰਤ ਨੌਕਰੀ ਪ੍ਰਾਪਤ ਕਰਨ ਲਈ ਜ਼ਿਲ੍ਹਾ ਸਿੱਖਿਆ ਅਤੇ ਸਿਖਲਾਈ ਸੰਸਥਾ ਜਗਰਾਉਂ ਵਿੱਚ ਦਾਖਲਾ ਲੈ ਲਿਆ। ਮੈਂ ਕੁਹਾੜਾ ਤੋ. ਜਗਰਾਉਂ ਤੱਕ ਹਰ ਰੋਜ਼ ਬਸ ਵਿੱਚ ਸਫ਼ਰ ਕਰਦਾ। ਇਹ ਸਫ਼ਰ ਹੀ ਮੈਨੂੰ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਮੈਂਬਰ ਬਣਾ ਗਿਆ। ਮੈਂ ਲੁਧਿਆਣਾ ਬਸ ਸਟੈਂਡ ਬੁਕ ਸਟਾਲ ਅਤੇ ਬੁਕ ਸਟਾਲ ਬਸ ਸਟੈਂਡ ਜਗਰਾਉਂ ਤੋਂ ਤਰਕਸ਼ੀਲ, ਤਰਕਜੋਤ ਮੈਗਜ਼ੀਨ ਅਤੇ ਤਰਕਸ਼ੀਲਤਾ ਨਾਲ ਸੰਬੰਧਿਤ ਸਾਰਾ ਸਾਹਿਤ ਪ੍ਰਾਪਤ ਕਰਕੇ ਸਫਰ ਦੌਰਾਨ ਪੜ੍ਹ ਦਿੱਤਾ। ਮੈਨੂੰ ਮਾਨਸਿਕ ਰੋਗਾਂ, ਅੰਧ ਵਿਸ਼ਵਾਸ਼ਾਂ, ਵਹਿਮਾਂ ਭਰਮਾਂ, ਆਤਮਾ ਪਰਮਾਤਮਾ ਅਤੇ ਸਮਾਜ ਵਿੱਚ

ਪ੍ਰਚਲਿਤ ਗੈਰ ਵਿਗਿਆਨਕ ਗੱਲਾਂ ਬਾਰੇ ਜਾਣਕਾਰੀ ਪ੍ਰਾਪਤ ਹੋਈ। ਇਸ ਤੋਂ ਪਹਿਲਾਂ ਮੈਂ ਅੰਧ ਵਿਸ਼ਵਾਸ਼ਾਂ, ਵਹਿਮਾਂ-ਭਰਮਾਂ ਅਤੇ ਆਤਮਾ-ਪਰਮਾਤਮਾ ਦੀ ਹੋਂਦ ਤੋਂ ਮੁਨਕਰ ਤਾਂ ਸੀ ਪਰ ਮੈਂ ਕਿਸੇ ਨੂੰ ਇਹ ਨਹੀਂ ਦੱਸ ਸਕਦਾ ਸੀ ਕਿ ਮੈਂ ਕਿਉਂ ਮੁਨਕਰ ਹਾਂ। ਮੈਂ ਡਾਇਟ ਜਗਰਾਉਂ ਵਿੱਚ ਤਰਕਸ਼ੀਲ ਮੈਗਜ਼ੀਨ ਵਿੱਚ ਆਇਆ ਲੇਖ 'ਰੱਬ ਤੋਂ ਬਗਾਵਤ ਕਰਨ ਦੀ ਲੋੜ' ਸਵੇਰ ਦੀ ਸਭਾ ਵਿੱਚ ਪੜ੍ਹਿਆ। ਇਸ ਲੇਖ ਨੇ ਸੰਸਥਾ ਵਿੱਚ ਚਰਚਾ ਛੇੜ ਦਿੱਤੀ। ਕੁਝ ਅਧਿਆਪਕ ਲੇਖ ਦੇ ਹੱਕ ਵਿੱਚ ਸਨ, ਕੁਝ ਵਿਰੋਧ ਵਿੱਚ।

ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦੇ ਮੁੱਖ ਦਫਤਰ ਨੂੰ ਸੁਸਾਇਟੀ ਦਾ ਮੈਂਬਰ ਬਣਨ ਲਈ ਚਿੱਠੀ ਲਿਖੀ। ਮੈਨੂੰ ਚਿੱਠੀ ਦਾ ਜਵਾਬ ਰਜਿੰਦਰ ਜੰਡਿਆਲੀ ਨੇ ਦਿੱਤਾ ਜੋ ਕਿ ਮੇਰੇ ਪਿੰਡ ਦਾ ਹੀ ਸੀ। ਇੱਕ ਸ਼ਾਮ ਨੂੰ ਉਹ ਮੇਰੇ ਘਰ ਆ ਗਿਆ। ਮੈਨੂੰ ਮੇਰੇ ਵਿਚਾਰਾਂ ਦਾ ਇੱਕ ਦੋਸਤ ਪਿੰਡ ਵਿੱਚ ਵੀ ਮਿਲ ਗਿਆ। ਮੈਂ ਲੁਧਿਆਣਾ ਇਕਾਈ ਦਾ ਮੈਂਬਰ ਬਣ ਗਿਆ। ਉਸ ਤੋਂ ਬਾਅਦ ਅਸੀਂ ਕੁਝ ਸਾਥੀਆਂ ਨੇ ਮਿਲਕੇ ਸਾਹਨੇਵਾਲ ਇਕਾਈ ਬਣਾ ਲਈ। ਸਾਥੀਆਂ ਨੇ ਮੈਨੂੰ ਸਾਹਨੇਵਾਲ ਇਕਾਈ ਦੀ ਪ੍ਰਧਾਨਗੀ ਦੀ ਜਿੰਮੇਵਾਰੀ ਸੌਂਪ ਦਿੱਤੀ। ਇਸ ਤਰ੍ਹਾਂ ਮੈਂ ਚਾਰ ਪੰਜ ਸਾਲ ਇਕਾਈ ਦੇ ਸਾਥੀਆਂ ਦੇ ਪੂਰਨ ਸਹਿਯੋਗ ਨਾਲ ਪਿੰਡਾਂ ਵਿੱਚ ਤਰਕਸ਼ੀਲ ਮੇਲੇ ਕਰਵਾਕੇ, ਸਕੂਲਾਂ ਵਿੱਚ ਤਰਕਸ਼ੀਲ ਪ੍ਰੋਗਰਾਮ ਕਰਕੇ, ਤਰਕਸ਼ੀਲ ਕਾਫਲੇ ਕੱਢਕੇ ਅਤੇ ਸੈਮੀਨਾਰਾਂ ਦਾ ਆਯੋਜਨ ਕਰਕੇ ਲੋਕਾਂ ਦੀ ਸੋਚ ਵਿਗਿਆਨਕ ਕਰਨ ਲਈ ਉਪਰਾਲੇ ਕਰਨ ਲੱਗਿਆ।

ਹੁਣ ਮੈਂ ਪੱਕਾ ਫੈਸਲਾ ਕਰ ਲਿਆ ਹੈ ਕਿ ਮੈਂ ਤਰਕਸ਼ੀਲ ਸੁਸਾਇਟੀ ਪੰਜਾਬ (ਰਜਿ:) ਦਾ ਪੱਕਾ ਸਿਪਾਹੀ ਬਣ ਕੇ ਲੋਕਾਂ ਵਿੱਚ ਵਿਗਿਆਨਕ ਦ੍ਰਿਸ਼ਟੀਕੋਣ ਪੈਦਾ ਕਰਨ ਲਈ ਉਪਰਾਲੇ ਕਰਾਂਗਾ। ਮੈਨੂੰ ਸਮਝ ਲੱਗ ਗਈ ਹੈ ਕਿ ਜੇਕਰ ਲੋਕਾਂ ਦੀ ਸੋਚ ਵਿਗਿਆਨਕ ਬਣ ਗਈ ਤਾਂ ਉਹ ਆਪੇ ਹੀ ਵਧੀਆ ਸਮਾਜ ਦੀ ਸਿਰਜਣਾ ਕਰ ਲੈਣਗੇ।

94632-72166

## ਨਿਰਮਲ ਬਾਬੇ ਦੀ ਚੱਲ ਪਈ ਉੱਲਟੀ ਗਿਣਤੀ

ਉਲਟ ਪੁਲਟ ਉਪਾਅ ਦੱਸ ਕੇ ਲੋਕਾਂ ਦਾ ਦੁੱਖ ਦੂਰ ਕਰਨ ਦਾ ਦਾਅਵਾ ਕਰਨ ਵਾਲੇ ਨਿਰਮਲਜੀਤ ਸਿੰਘ ਨਰੂਲਾ ਉਰਫ ਨਿਰਮਲ ਬਾਬਾ ਦੀਆਂ ਮੁਸਕਲਾਂ ਵਧਦੀਆਂ ਜਾ ਰਹੀਆਂ ਹਨ। ਲਗਦਾ ਹੈ ਕਿ ਦੂਜਿਆਂ ਵਾਸਤੇ ਕ੍ਰਿਪਾ ਲਿਆਉਣ ਵਾਲੇ ਦੀ ***ਕ੍ਰਿਪਾ*** ਦੀ ਲੋਕਾਂ ਨੂੰ ਜਾਣਕਾਰੀ ਮਿਲ ਗਈ ਹੈ। ਹੁਣ ਬਾਬੇ ਦੀ ਜਰੂਰਤ ਨਹੀਂ ਰਹੀ। ਇਕ ਪ੍ਰਾਈਵੇਟ ਟੀਵੀ ਚੈਂਨਲ ਦੇ ਮੁਤਾਬਕ ਐਡਵਾਂਸ ਵਿੱਚ ਕਈ ਮਹੀਨੇ ਤੱਕ ਬੁੱਕ ਰਹਿਣ ਵਾਲੇ ਨਿਰਮਲ ਬਾਬਾ ਦੇ ਚਾਰ ਸਮਾਗਮਾਂ ਨੂੰ ਰੱਦ ਕਰ ਦਿੱਤਾ ਗਿਆ ਹੈ। ਇਹ ਸਮਾਗਮ ਦਿੱਲੀ ਦੇ ਸਿਰੀਫੋਰਟ ਆਡੀਟੋਰਿਅਮ ਵਿੱਚ 9, 10, 16 ਅਤੇ 17 ਜੂਨ ਨੂੰ ਹੋਣੇ ਸਨ। ਹਾਲਾਂ ਕਿ ਨਿਰਮਲ ਦਰਬਾਰ ਨੇ ਇਸ ਦਾ ਕਾਰਣ ਮੌਸਮ ਅਤੇ ਕਾਨੂੰਨੀ ਅੜਚਨ ਦੱਸਿਆ ਹੈ। ਪਰ ਬੈਂਕਾਂ ਤੋਂ ਖਬਰ ਮਿਲੀ ਹੈ ਕਿ ਉਹਨਾਂ ਦੇ ਭਗਤਾਂ ਦੀ ਸੰਖਿਆ ਵਿੱਚ ਤੇਜੀ ਨਾਲ ਗਿਰਵਟ ਆਈ ਹੈ। ਇਕ ਨਿੱਜੀ ਬੈਂਕ ਵਿੱਚ ਇਹ ਸੰਖਿਆ ਹੁਣ ਸੱਤ ਅੱਠ ਸੌ ਰਹਿ ਗਈ ਹੈ।

ਟੀਵੀ ਚੈਨਲਾਂ ਉਪਰ ਵੀ ਬਾਬੇ ਦਾ ਪ੍ਰਭਾਵ ਘੱਟ ਹੁੰਦਾ ਦਿਖਾਈ ਦੇ ਰਿਹਾ ਹੈ। ਪਹਿਲੇ ਜਿੱਥੇ 36 ਚੈਨਲਾਂ ਉੱਪਰ ਨਿਰਮਲ ਦਰਬਾਰ ਦੇ ਸਮਾਗਮ ਦਾ ਪ੍ਰਸ਼ਾਰਣ ਹੁੰਦਾ ਸੀ, ਤਾਜੀ ਖਬਰ ਮੁਤਾਬਿਕ ਚੈਂਨਲਾਂ ਦੀ ਸੰਖਿਆ ਘਟ ਕੇ 19 ਹੋ ਗਈ ਹੈ। ਮਤਲਬ ਕਿ 17 ਚੈਂਨਲਾਂ ਨੇ ਸਮਾਗਮ ਦਾ ਪ੍ਰਸ਼ਾਰਣ ਬੰਦ ਕਰ ਦਿੱਤਾ ਹੈ। ਵੈਸੇ ਇੰਡੀਅਨ ਬਰਾਡਕਾਸਟਿੰਗ ਫੈਡਰੇਸ਼ਨ ਅਤੇ ਮੱਧ ਪ੍ਰਦੇਸ਼ ਦੀ ਇੱਕ ਅਦਾਲਤ ਪਹਿਲੇ ਹੀ ਟੀਵੀ ਚੈਂਨਲਾਂ ਨੂੰ ਸਮਾਗਮ ਦਾ ਪ੍ਰਸ਼ਾਰਣ ਰੋਕਣ ਦਾ ਨਿਰਦੇਸ਼ ਦੇ ਚੁੱਕੀ ਹੈ। ਚੈਨਲਾਂ ਉੱਪਰ ਬਾਬੇ ਦਾ ਪ੍ਰਸ਼ਾਰਣ ਪੇਡ ਹੁੰਦਾ ਹੈ, ਮਤਲਬ ਕਿ ਨਿਰਮਲ ਬਾਬਾ ਪੈਸੇ ਦਿੰਦਾ ਹੈ। ਇਹ ਰਾਸ਼ੀ ਕਰੋੜਾਂ ਰੁਪਏ ਵਿੱਚ ਹੁੰਦੀ ਸੀ। ਸੰਭਾਵਤ: ਆਮਦਨ ਘਟਣ ਕਾਰਣ ਹੀ ਨਿਰਮਲ ਬਾਬੇ ਨੇ ਟੀਵੀ ਉੱਪਰ ਇਸ਼ਤਿਹਾਰ ਦੇਣੇ ਬੰਦ ਕਰ ਦਿੱਤੇ ਹਨ। ਹੁਣੇ ਹੀ ਨਿਰਮਲ ਦਰਬਾਰ ਦਾ ਯੈਸ ਬੈਂਕ ਦਾ ਇਕ ਖਾਤਾ ਬੰਦ ਕਰ ਦਿੱਤਾ ਗਿਆ ਹੈ। ਦੂਸਰੇ ਬੈਂਕਾਂ ਵਿੱਚ ਵੀ ਨਿਰਮਲ ਦਰਬਾਰ ਦੇ ਖਾਤੇ ਵਿੱਚ ਪੈਸੇ ਆਉਣੇ ਘਟ ਗਏ ਹਨ। ਨਿਰਮਲ ਦਰਬਾਰ ਦੀ ਵੈਬਸਾਈਟ ਦੇ ਮੁਤਾਬਿਕ ਹੁਣ ਜਿਹੜੇ ਚੈਨਲਾਂ ਉੱਪਰ ਨਿਰਮਲ ਦਰਬਾਰ ਨਿਰਮਲ ਦਰਬਾਰ ਦੇ ਸਮਾਗਮ ਦਾ ਪ੍ਰਸਾਰਣ ਹੋ ਰਿਹਾ ਹੈ, ਉਹਨਾਂ ਵਿੱਚ ਆਈ ਬੀ ਐਨ 7, ਆਜ ਤੱਕ, ਹਿਸਟਰੀ ਟੀਵੀ 18, ਸਹਾਰਾ ਸਮਯ, ਨੇਪਾਲ ਵੰਨ, ਨਿਊਜ 24, ਦਿਵਯ, ਸਹਾਰਾ ਯੂਪੀ, ਬਿੱਗ ਮੈਜਿਕ, ਸਹਾਰਾ ਬਿਹਾਰ, ਸਹਾਰਾ ਐਮਪੀ, ਸਹਾਰਾ ਰਾਜਸਥਾਨ, ਸਹਾਰਾ ਸਮਯ ਮੁੰਬਈ, ਸੌਭਾਗਯ, ਪੀ 7 ਨਿਊਜ, ਆਜ ਤੱਕ ਤੇਜ, ਕਲਰਸ ਯੂਐਸਏ, ਆਜ ਤੱਕ ਯੂਐਸਏ ਅਤੇ ਟੀਵੀ ਏਸ਼ੀਆ ਯੂਐਸਏ ਸਾਮਲ ਹਨ। ਪਹਿਲੇ ਚੈਨਲਾਂ ਦੀ ਸੰਖਿਆ 36 ਸੀ, ਇਹਨਾਂ ਵਿੱਚ ਵੀ ਕਈ ਚੈਂਨਲਾਂ ਤੇ ਦਿਨ ਵਿੱਚ ਦੋ ਵਾਰੀ ਪ੍ਰਸ਼ਾਰਣ ਹੁੰਦਾ ਸੀ। ਹੁਣ ਸਵਾਲ ਇਹ ਹੈ ਕਿ ਕੀ ਇਹ ਚੈਨਲ ਇੰਡੀਅਨ ਬਰਾਡਕਾਸਟਿੰਗ ਫੈਡਰੇਸ਼ਨ ਦੇ ਘੇਰੇ ਵਿੱਚ ਨਹੀਂ ਆਉਂਦੇ ?

**ਹਰਚੰਦ ਭਿੰਡਰ**

# ਸਖਸ਼ੀਅਤ ਉਸਾਰੀ ਦਾ ਅਹਿਮ ਪੜਾਅ : ਕਿਸ਼ੋਰ ਅਵਸਥਾ

ਡਾ. ਸ਼ਿਆਮ ਸੁੰਦਰ ਦੀਪਤੀ



ਹੁਣ ਤੱਕ : ਆਪਾਂ ਜਾਣਿਆ ਹੈ ਕਿ ਸਖਸ਼ੀਅਤ ਸਮਾਜਿਕ ਸੰਬੰਧਾਂ ਦੀ ਦੇਣ ਹੈ। ਇਹ ਗੱਲ ਇਸ ਲਈ ਸਮਝਣ ਦੀ ਲੋੜ ਹੈ ਕਿ ਸਖਸ਼ੀਅਤ ਨੂੰ ਜ਼ਿਆਦਾਤਰ 'ਨਿੱਜੀ' ਕਹਿ ਕੇ ਉਭਾਰਿਆ ਜਾਂਦਾ ਹੈ ਅਤੇ ਇਸੇ ਲਈ ਅਸੀਂ ਸਖਸ਼ੀਅਤ ਉਸਾਰੀ ਦਾ ਕੰਮ - ਵਿਅਕਤੀ ਉਪਰ ਛੱਡ ਦਿੰਦੇ ਹਾਂ।

ਸਖਸ਼ੀਅਤ ਉਸਾਰੀ ਦੀ ਬੁਨਿਆਦ ਬਚਪਨ ਹੈ - ਬਚਪਨ ਦੇ ਦਿਨ, ਭੋਲਾਪਨ, ਕੁਝ ਨਾ ਕਹਿਣਾ ਤੇ ਜਿਵੇਂ ਮਰਜੀ ਬੱਚੇ ਨੂੰ ਖਿਡੌਣਾ ਸਮਝ ਕੇ ਵਿਵਹਾਰ ਕਰਨਾ, ਬਹੁਤਾ ਸੁਖਾਵਾਂ ਪੱਖ ਨਹੀਂ ਹੈ।

ਇਨ੍ਹਾਂ ਪੱਖਾਂ ਬਾਰੇ ਆਪਾਂ ਪਹਿਲੇ ਲੇਖਾਂ ਵਿੱਚ ਜਾਣ ਚੁੱਕੇ ਹਾਂ ਤੇ ਹੁਣ ਅਸੀਂ ਗੱਲ ਕਰਦੇ ਹਾਂ, ਕਿਸ਼ੋਰ ਅਵਸਥਾ ਦੀ।

ਕਿਸ਼ੋਰ ਅਵਸਥਾ! ਚੜ੍ਹਦੀ ਜਵਾਨੀ ਦੇ ਦਿਨ। ਨਵੇਕਲੇ ਰੰਗਦਾਰ ਦਿਨ। 'ਜਾ ਕੇ ਨਾ ਆਵੇ ਉਹ ਜਵਾਨੀ ਦੇਖੀ....' ਜ਼ਿੰਦਗੀ ਦਾ ਉਹ ਪੜਾਅ ਜੋ ਇੱਕ ਵਾਰੀ ਸਭ ਤੇ ਆਉਂਦਾ ਹੈ। ਕੁਝ ਸਮਾਂ ਰਹਿ ਕੇ, ਸਾਰੀ ਉਮਰ ਚੇਤਿਆਂ ਵਿੱਚ ਵਸ ਜਾਂਦਾ ਹੈ।

ਚੜ੍ਹਦੀ ਜਵਾਨੀ ਦੇ ਸਮੇਂ ਦੀਆਂ ਕਈ ਵਿਆਖਿਆਵਾਂ ਨੇ। ਜੋਸ਼ ਭਰਿਆ। ਆਪਣੇ ਹੀ ਖਿਆਲਾਂ ਵਿੱਚ ਗੁੰਮ ਰਹਿਣ ਵਾਲਾ ਸਮਾਂ। ਨਵੀਂ ਸੋਚ , ਨਵੇਂ ਤਜਰਬੇ ਤੇ ਕੁੱਝ ਕਰਨ ਦੀ ਚਾਹਤ ਦਾ ਵੇਲਾ। ਨੈਤਿਕਤਾ 'ਤੇ ਪਹਿਰਾ ਦੇਣ ਦਾ ਅਤੇ ਆਦਰਸ਼ਾਂ ਨਾਲ ਜੁੜਣ ਦਾ ਪੜਾਅ।

ਚੜ੍ਹਦੀ ਜਵਾਨੀ-ਨਾ ਬਚਪਨ, ਨਾ ਪੂਰੀ ਤਰ੍ਹਾਂ ਜਵਾਨ। ਇਕ ਤਰ੍ਹਾਂ ਦਾ ਤਬਦੀਲੀਆਂ ਦਾ ਸਮਾਂ। ਸ਼ਰੀਰਕ ਵਿਕਾਸ ਦੀ ਛਲਾਂਗ। ਸੈਕਸ ਅੰਗਾਂ ਦਾ ਵਿਕਾਸ ਅਤੇ ਸੈਕਸ ਪ੍ਰਕ੍ਰਿਆ ਦੀ ਸ਼ੁਰੂਆਤ। ਬੌਧਿਕ ਸਮਰੱਥਾ ਵਿੱਚ ਵਾਧਾ। ਮਨ ਦੀਆਂ ਤਰੰਗਾਂ ਵਿੱਚ ਨਵੇਂ-ਨਵੇਂ ਭਾਵ ਅਤੇ ਜਜ਼ਬਾਤੀ ਤੌਰ ਤੇ ਕੰਮ ਕਰਨ ਦਾ, ਜੁੜਨ ਅਤੇ ਪਛਾਣ ਹਾਸਿਲ ਕਰਨ ਦਾ ਸਮਾਂ।

ਬਚਪਨ ਤੋਂ ਜਵਾਨੀ ਵਿੱਚ ਬਦਲ ਰਿਹਾ ਸਮਾਂ। ਤਬਦੀਲੀਆਂ ਦੇਖ- ਮਹਿਸੂਸ ਕਰ ਰਿਹਾ, ਜਵਾਨੀ ਦੇ ਦਰਵਾਜ਼ੇ ਤੇ ਦਸਤਕ ਦੇ ਰਿਹਾ। ਇਨ੍ਹਾਂ ਤਬਦੀਲੀਆਂ ਅਤੇ ਵਿਕਸਿਤ ਹੋ ਰਹੇ ਨਵੇਂ ਗੁਣ ਲਛਣਾਂ ਤੋਂ ਅਣਜਾਣ ਤੇ ਇਸ ਸਦਕਾ ਮਹਿਸੂਸ ਕਰਦਾ-ਬੇਚੈਨੀ ਅਤੇ ਪਰੇਸ਼ਾਨੀ। ਆਪਣੇ ਅੰਦਰ ਵਾਪਰ ਰਹੇ ਨਵੇਂ ਨਵੇਂ ਵਰਤਾਰਿਆਂ ਤੋਂ ਬੇਚੈਨ।

ਇਨ੍ਹਾਂ ਵਿਕਾਸ ਅਤੇ ਤਬਦੀਲੀਆਂ ਪ੍ਰਤੀ ਅਗਿਆਨਤਾ ਕਾਰਨ, ਇਸ ਉਮਰ ਦੀ ਪਛਾਣ ਉਭਰਦੀ ਹੈ - ਅਵਾਰਾਗਰਦੀ, ਫੈਸ਼ਨਪ੍ਰਸਤੀ, ਫਜ਼ੂਲ ਖਰਚੀ, ਕੁੜੀਆਂ ਨੂੰ ਛੇੜਣ ਵਾਲੇ, ਨਸ਼ਿਆਂ ਅਤੇ ਸੈਕਸ ਦਾ ਤਜਰਬਾ ਕਰਨ ਵਾਲੇ, ਸ਼ੀਸ਼ੇ ਮੂਹਰੇ ਖੜ੍ਹਨ ਵਾਲੀਆਂ, ਮੁੰਡਿਆਂ ਦੀਆਂ ਗੱਲਾਂ ਕਰਨ ਵਾਲੀਆਂ।

ਹਰ ਇਕ ਗੱਭਰੂ ਅਤੇ ਮੁਟਿਆਰ ਕੋਲ ਅਪਣਾ ਹੀ ਤਜਰਬਾ ਹੈ। ਹਰ ਇਕ ਮਾਂ-ਪਿਉ ਅਤੇ ਅਧਿਆਪਕਾਂ ਕੋਲ ਆਪਣਾ ਹੀ ਨਜ਼ਰੀਆ ਹੈ - ਨੌਜਵਾਨਾਂ ਦੇ ਵਿਵਹਾਰ ਨੂੰ ਦੇਖਣ ਅਤੇ ਸਮਝਣ ਦਾ।

ਇਹ ਸਮਾਂ ਹੈ-ਲਗਭਗ ਦਸ ਵਰ੍ਹਿਆਂ ਦਾ। ਵਿਸ਼ਵ ਸਿਹਤ ਸੰਸਥਾ ਮੁਤਾਬਿਕ ਦਸ ਸਾਲ ਤੋਂ ਉੱਨੀ ਵਰ੍ਹੇ ਦਾ। ਕਈ ਇਸ ਨੂੰ 'ਟੀਨੇਜਰ' ਦੇ ਤੌਰ ਤੇ ਵੀ ਪਛਾਣਦੇ ਹਨ-ਭਾਵ ਥਰਟੀਨ ਤੋਂ ਨਾਈਨਟੀਨ, ਤੇਰਾਂ ਤੋਂ ਉੱਨੀ ਸਾਲ। ਉਹ ਵਰ੍ਹੇ ਜਦੋਂ ਸ਼ਰੀਰ ਮਨ, ਦਿਮਾਗ ਉਸਰ ਰਿਹਾ ਹੈ, ਜਦੋਂ ਵਿਅਕਤੀ ਨਵੇਂ ਅਹਿਸਾਸਾਂ ਵਿੱਚੋਂ ਗੁਜਰ ਰਿਹਾ ਹੈ। ਉਮਰ ਦਾ ਇਹ ਪੜਾਅ, ਸਿਰਫ ਆਪਣੀ ਖਾਸੀਅਤ ਕਰਕੇ ਯਾਦ ਹੀ ਨਹੀਂ ਰਹਿੰਦਾ, ਸਗੋਂ ਆਉਣ ਵਾਲੇ ਅਗਲੇ ਪੰਜਾਹ-ਸੱਠ ਸਾਲਾਂ ਨੂੰ ਵੀ ਪ੍ਰਭਾਵਿਤ ਕਰਦਾ ਹੈ।

ਇਸ ਸਮੇਂ ਨਾਲ ਵਾਪਰ ਰਹੇ ਵਰਤਾਰੇ ਨੂੰ ਸਮਝਣਾ ਅਤੇ ਉਨ੍ਹਾਂ ਨੂੰ ਨਜਿੱਠਣਾ, ਇਨ੍ਹਾਂ ਪ੍ਰਤੀ ਬੱਚੇ ਨੂੰ ਕੌਣ ਰਾਹ ਦਿਖਾਉਣਾ ਹੈ ਤੇ ਉਸ ਦਾ ਕੀ ਤਰੀਕਾ ਹੈ, ਬਹੁਤ ਜ਼ਿਆਦਾ ਫਰਕ ਪਾ ਜਾਂਦੇ ਹਨ। ਇਸ ਲਈ ਪਹਿਲਾ ਮਹੱਤਵਪੂਰਨ ਕਾਰਜ ਹੈ ਕਿ ਇਸ ਉਮਰ ਤੇ ਹੋਣ ਵਾਲੀਆਂ ਵੱਖ ਵੱਖ ਵਿਕਾਸ ਮੰਜ਼ਿਲਾਂ ਦਾ ਪਤਾ ਹੋਵੇ।

ਕਿਸ਼ੋਰ ਅਵਸਥਾ ਦੀ ਉਮਰ ਤੱਕ ਪਹੁੰਚਦੇ ਪਹੁੰਚਦੇ ਬੱਚਾ ਜਿੰਨ੍ਹਾਂ ਅਹਿਸਾਸਾਂ ਵਿੱਚੋਂ ਲੰਘ ਚੁੱਕਾ ਹੈ, ਆਪਾਂ ਮੰਨ ਕੇ ਚਲਦੇ ਹਾਂ ਕਿ ਉਹ ਸੁਖਾਵੇਂ ਪਲ ਉਸ ਦੇ ਨਾਲ ਹਨ।

ਮਾਂ ਦੀ ਛਾਤੀ ਨਾਲ ਲੱਗ ਕੇ, ਮਾਂ ਦਾ ਦੁੱਧ ਪੀ ਕੇ ਅਤੇ ਮਾਂ ਦੀ ਨੇੜਤਾ ਦਾ ਨਿੱਘ ਮਾਣ ਕੇ, ਬੱਚੇ ਨੂੰ ਸਮਾਜ ਪ੍ਰਤੀ ਵਿਸ਼ਵਾਸ਼ ਕਰਨ ਦਾ ਸੁਨੇਹਾ ਮਿਲਦਾ ਹੈ। ਆਪਣੀਆਂ ਸ਼ਰੀਰਕ ਕ੍ਰਿਆਵਾਂ (ਟੱਟੀ, ਪਿਸ਼ਾਬ ਤੇ ਕਾਬੂ ਪਾਉਣਾ, ਬਿਨ੍ਹਾਂ ਸਹਾਰੇ ਤੋਂ ਪੈਰ ਪੁੱਟਣਾ ਸਿੱਖਣਾ ਆਦਿ) ਤੇ ਕੰਟਰੋਲ ਹਾਸਿਲ ਕਰਕੇ, ਉਸ ਵਿੱਚ ਸਵੈ-ਨਿਰਭਰਤਾ ਦਾ ਅਹਿਸਾਸ ਪੈਦਾ ਹੁੰਦਾ ਹੈ।

ਸਵੈ-ਨਿਰਭਰਤਾ ਦੀ ਭਾਵਨਾ ਅਤੇ ਆਪਣੇ ਆਲੇ ਦੁਆਲੇ ਤੇ ਵਿਸ਼ਵਾਸ ਨਾਲ ਉਹ ਆਪਣੇ ਹਮ ਉਮਰ ਸਾਥੀਆਂ ਨਾਲ ਖੇਡਦਾ ਹੈ, ਉਹਨਾਂ ਦੇ ਸਹਿਯੋਗ ਨਾਲ ਅਤੇ ਆਪਣੇ ਬਣਦੇ ਯੋਗਦਾਨ ਨਾਲ ਮਿਲਜੁਲ ਕੇ ਕੰਮ ਕਰਨਾ ਸਿੱਖਦਾ ਹੈ ਤੇ ਪਹਿਲ ਕਰਨੀ ਸਿੱਖਦਾ ਹੈ। ਆਪਸੀ ਸਹਿਯੋਗ, ਪਹਿਲ ਕਰਨ ਦੀ ਭਾਵਨਾ ਜਦੋਂ ਸ਼ਰੀਰਕ ਵਿਕਾਸ ਨਾਲ ਹੱਥਾਂ ਵਿੱਚ ਸੰਦ ਫੜਣਾ ਸਿੱਖਦੀ ਹੈ ਤਾਂ ਉਹ ਕੰਮ ਕਰਨ ਲਈ ਆਪਣੀ ਇੱਛਾ ਜਾਹਿਰ ਕਰਦਾ ਹੈ ਤੇ ਉਸ ਕੰਮ ਵਿੱਚ ਮੁਹਾਰਤ ਹਾਸਿਲ ਕਰਨ ਦਾ ਚਾਹਵਾਨ ਹੁੰਦਾ ਹੈ।

ਇਹ ਚਾਰੇ ਪੜਾਅ ਇਕ ਅਧਾਰ ਬਣ ਕੇ, ਉਸ ਦੇ ਸਰੀਰਕ, ਮਾਨਸਿਕ, ਸੈਕਸ ਸੰਬੰਧੀ ਅਤੇ ਬੌਧਿਕ ਬਦਲਾਅ ਦੇ ਸਮੇਂ ਵਿੱਚ, ਸੰਤੁਲਨ ਕਾਇਮ ਰਖਦੇ ਹੋਏ, ਇੱਕ ਸੰਪੂਰਨ ਵਿਅਕਤੀ (ਕੰਮ, ਕਾਰਜ, ਵਿਚਾਰ, ਸੈਕਸ) ਦੇ ਤੌਰ ਤੇ ਪਛਾਣ ਹਾਸਿਲ ਕਰਨ ਵੱਲ ਵਧਦੇ ਹਨ।ਇਹ ਉਮਰ ਆਪਣੇ ਆਪ ਨੂੰ ਰੂ-ਬ-ਰੂ ਹੋਣ ਦੀ ਹੈ, ਜਦੋਂ ਕੋਈ ਆਪਣੇ ਆਪ ਤੋਂ ਪੁੱਛਦਾ ਹੈ-ਮੈਂ ਕੌਣ ਹਾਂ? ਮੇਰੀ ਪਛਾਣ ਕੀ ਹੈ? ਇਹ ਪੜਾਅ ਆਪਣੀ ਪਛਾਣ ਕਾਇਮ ਕਰਨ ਦਾ ਪੜਾਅ ਹੈ- ਵੱਖਰੀ, ਮਾਂ ਪਿਉ ਤੋਂ ਅਲੱਗ, ਪਰਿਵਾਰ ਤੋਂ ਹਟ ਕੇ, ਸਿਰਫ ਤੇ ਸਿਰਫ ਉਸ ਦੀ ਆਪਣੀ।

ਅੱਜ ਜਦੋਂ ਅਸੀਂ ਨੌਜਵਾਨਾਂ ਤੇ ਅਵਾਰਗੀ, ਅਨੁਸਾਸ਼ਨ ਹੀਣਤਾ, ਸੈਕਸ ਅਤੇ ਨਸ਼ੇ ਵੱਲ ਰੁਚਿਤ, ਬਿਨਾਂ ਕਿਸੇ ਮੰਜਿਲ ਦੇ ਭਟਕਣ ਵਾਲੇ ਆਦਿ ਵਿਸ਼ੇਸ਼ਣ ਲਗਾਉਂਦੇ ਹਾਂ ਤਾਂ ਸਾਨੂੰ ਸਮਝਣ ਦੀ ਲੋੜ ਹੈ ਕਿ ਉਨ੍ਹਾਂ ਦੀ ਇਸ ਤਰ੍ਹਾਂ ਦੀ ਸਖਸ਼ੀਅਤ ਵਿਚ ਆਇਆ ਨੁਕਸ, ਇਹ ਤਰੇੜ ਕਿਵੇਂ ਪਈ? ਇਸ ਤੋਂ ਬਾਅਦ ਹੀ ਅਸੀਂ ਉਸ ਤਰੇੜ ਨੂੰ ਭਰਨ ਲਈ ਕੋਈ ਕਦਮ ਪੁੱਟ ਸਕਾਂਗੇ।

ਆਪਾਂ ਬਾਲਪਨ ਅਤੇ ਬਚਪਨ ਦੇ ਪੜਾਵਾਂ ਦੀ ਸਖਸ਼ੀਅਤ ਉਸਾਰੀ ਸਬੰਧੀ ਕੁਝ ਨੁਕਤੇ ਜਾਣੇ ਹਨ। ਹੁਣ ਆਪਾਂ ਇਸ ਉਮਰ ਦੇ ਕੁਝ ਕੁ ਪਹਿਲੂ ਜਾਨਣ ਦੀ ਕੋਸ਼ਿਸ ਕਰਾਂਗੇ।

ਇਸ ਉਮਰ ਤੇ ਹੋਣ ਵਾਲੇ ਸਰੀਰਕ, ਮਾਨਸਿਕ, ਬੌਧਿਕ, ਸੈਕਸ ਅਤੇ ਭਾਵਨਾਤਮਕ ਵਿਕਾਸ ਦੀਆਂ ਪ੍ਰਣਾਲੀਆਂ ਭਾਵੇਂ ਵੱਖ ਵੱਖ ਹਨ, ਪਰ ਉਨ੍ਹਾਂ ਸਾਰੇ ਅਹਿਸਾਸਾਂ ਵਿੱਚੋਂ ਲੰਘ ਰਿਹਾ ਸਖ਼ਸ ਸਬੂਤਾ ਹੈ। ਉਹ ਸਾਰੇ ਅਹਿਸਾਸਾਂ ਨੂੰ ਹੰਢਾ ਰਿਹਾ ਹੈ ਤੇ ਉਸ ਅਹਿਸਾਸ ਦੇ ਅਨਜਾਣਪੁਣੇ ਤੋਂ ਪਰੇਸ਼ਾਨ, ਬੇਚੈਨ ਵੀ ਹੈ ਤੇ ਨਵੇਂ ਨਵੇਂ ਪਹਿਲੂਆਂ ਨੂੰ ਉਜਾਗਰ ਹੁੰਦਾ ਦੇਖ ਕੇ ਖੁਸ਼ ਵੀ ਹੈ। ਕਦੇ ਪਰੇਸ਼ਾਨੀ, ਕਦੇ ਖੁਸ਼ੀ ਬੱਚੇ ਨੂੰ ਸਾਵਾਂ ਰਹਿਣ ਤੋਂ ਰੋਕਦੇ ਹਨ।

ਸਰੀਰਕ ਤਬਦੀਲੀ, ਬੱਚੇ ਨੂੰ ਪੂਰੇ ਮਰਦ ਅਤੇ ਪੂਰੀ ਔਰਤ ਦਾ ਅਹਿਸਾਸ ਕਰਵਾ ਰਹੇ ਹੁੰਦੇ ਹਨ। ਸਰੀਰ ਦੇ ਸੈਕਸ ਹਾਰ ਮੋਨਜ਼, ਉਸ ਦੀ ਮਾਨਸਿਕ ਅਵਸਥਾ ਨੂੰ ਤਬਦੀਲ ਕਰਦੇ ਹਨ। ਉਹ ਸੈਕਸ ਪ੍ਰਕ੍ਰਿਆ ਲਈ ਸਰਗਰਮ ਹੁੰਦੇ ਹਨ। ਇਸ ਤਰ੍ਹਾਂ ਇਕ ਦੂਸਰੇ ਪ੍ਰਤੀ ਸੁਭਾਵਿਕ ਖਿੱਚ, ਇਕ ਦੂਸਰੇ ਨੂੰ ਸੁਪਨਿਆਂ ਵਿੱਚ ਲੈ ਆਉਂਦੀ ਹੈ। ਤੇ ਨਾਲ ਹੀ ਸ਼ੀਸ਼ੇ ਅੱਗੇ ਖੜ੍ਹਣ ਲਈ ਵੀ ਮਜ਼ਬੂਰ ਕਰਦੀ ਹੈ। ਇਹ ਸੁਭਾਵਿਕ ਪ੍ਰਵਿਰਤੀ ਹੈ। ਇਸ ਉਮਰ ਤੇ ਕੱਦ ਦਾ ਛੋਟਾ ਰਹਿ ਜਾਣਾ, ਮੁੱਛਾਂ ਦਾੜੀ ਦਾ ਦੇਰੀ ਨਾਲ ਆਉਣਾ, ਲੜਕੀਆਂ ਵਿੱਚ ਛਾਤੀ ਦੇ ਆਕਾਰ ਦੀ ਗੱਲ, ਚਿਹਰੇ ਤੇ ਪਿੰਪਲ ਜਾਂ ਹੋਰ ਕੋਈ ਦਾਗ ਦਾਣੇ, ਬੱਚੇ ਦੀ ਸਖਸ਼ੀਅਤ ਨੂੰ ਪ੍ਰਭਾਵਿਤ ਕਰਦੇ ਹਨ। ਇਹ ਵਰਤਾਰੇ ਉਸ ਦੀ ਮਾਨਸਿਕਤਾ ਵਿੱਚ ਖਲਲ ਪੈਦਾ ਕਰਦੇ ਹਨ। ਸਰੀਰਕ ਦਿੱਖ, ਮਾਂ ਪਿਉ ਲਈ ਵੀ ਪਰੇਸ਼ਾਨੀ ਦਾ ਕਾਰਨ ਬਣਦੀ ਹੈ ਤੇ ਹੁਣ ਬਾਜ਼ਾਰ ਵੀ ਕੱਦ ਵਧਾਉਣ ਦੇ ਨਾਂ ਤੇ, ਗੋਰੇਪਣ ਦੀ ਬਾਤ ਪਾ ਕੇ ਆਪਣਾ ਮਾਲ ਵੇਚ ਰਿਹਾ ਹੈ।

ਇਸ ਉਮਰ ਤੇ ਹੋ ਰਹੀ ਬੌਧਿਕ ਤਬਦੀਲੀ, ਅਹਿਸਾਸਾਂ, ਕਲਪਨਾਵਾਂ, ਸੁਪਨਿਆਂ ਅਤੇ ਵਿਚਾਰਾਂ ਨੂੰ ਪ੍ਰਭਾਵਿਤ ਕਰਦੀ ਹੈ।

ਬੁੱਧੀ ਦਾ ਵਿਕਾਸ ਜੋ ਕਿ ਸਹਿਜ ਇਸ ਪੜਾਅ ਦਾ ਲੱਛਣ ਹੈ, ਉਹ ਹੈ ਸੰਕਲਪ ਸਮਝਣਾ। ਇਸ ਉਮਰ ਤੇ ਬੱਚੇ ਵਿਗਿਆਨ ਦੇ ਨਿਯਮ ਅਤੇ ਸਿਧਾਂਤ ਸਮਝਣ ਦੇ ਯੋਗ ਹੁੰਦੇ ਹਨ। ਤੁਸੀਂ ਇਸ ਉਮਰ ਦੀ ਸਕੂਲੀ ਪੜ੍ਹਾਈ ਨੂੰ, ਇਸ ਉਮਰ ਦੇ ਵਿਕਾਸ ਨਾਲ ਮੇਚ ਕੇ ਦੇਖੋ। ਬੱਚੇ ਨੂੰ ਨੌਵੀਂ ਜਮਾਤ ਤੋਂ (ਪੰਦਰਾਂ ਸਾਲ ਤੇ) ਭੌਤਿਕ ਵਿਗਿਆਨ, ਰਸਾਇਣ ਅਤੇ ਜੀਵ ਵਿਗਿਆਨ ਦੀ ਸਿਧਾਂਤਕ ਪੜ੍ਹਾਈ ਨਾਲ ਜੋੜਿਆ ਜਾਂਦਾ ਹੈ। ਬੱਚਾ ਕਲਪਨਾ ਰਾਹੀਂ ਸਮਝ ਸਕਦਾ ਹੈ ਕਿ ਰੋਸ਼ਨੀ ਦੀ ਰਫ਼ਤਾਰ ਕਿੰਨ੍ਹੀ ਹੈ ਤੇ ਸੂਰਜ ਦੀ ਰੋਸ਼ਨੀ ਕਿੰਨ੍ਹੇ ਸਮੇਂ ਵਿੱਚ ਧਰਤੀ ਤੇ ਪਹੁੰਚਦੀ ਹੈ। ਕਿਵੇਂ ਆਕਸੀਜਨ ਅਤੇ ਹਾਈਡ੍ਰੋਜਨ ਮਿਲ ਕੇ ਪਾਣੀ ਬਣਾਉਂਦੇ ਹਨ ਤੇ ਕਿਵੇਂ ਮਾਤਾ ਪਿਤਾ ਤੋਂ ਆਉਂਦੇ ਜੀਨਸ਼, ਬੱਚੇ ਦਾ ਸੈਕਸ ਨਿਰਧਾਰਿਤ ਕਰਦੇ ਹਨ।

ਬੱਚਾ ਸਿਧਾਂਤ ਸਿੱਖ ਰਿਹਾ ਹੈ, ਕਲਪਨਾਵਾਂ ਕਰ ਰਿਹਾ ਹੈ। ਉਹ ਕੁਦਰਤ ਦੇ ਭੇਤ ਸਮਝ ਰਿਹਾ ਹੈ। ਉਹ ਆਪਣੀ ਬੁੱਧੀ ਦੇ ਆਲੋਚਨਾਤਮਕ ਪੜਾਅ ਤੇ ਹੈ। ਇਸ ਤੋਂ ਪਹਿਲੇ ਪੜਾਅ ਤੱਕ ਸਕੂਲ, ਸੂਰਜ, ਚੰਨ, ਤਾਰੇ, ਹਵਾ, ਪਾਣੀ ਆਦਿ ਬਾਰੇ ਦਸ ਰਿਹਾ ਹੁੰਦਾ ਹੈ, ਪਰ ਉਹ ਸਿਰਫ਼ ਜਾਣਕਾਰੀ ਹੁੰਦੀ ਹੈ। ਬ੍ਰਹਿਮੰਡ ਵਿੱਚ ਨੌਂ ਗ੍ਰਹਿ ਹਨ। ਸਭ ਤੋਂ ਲੰਮਾ ਦਿਨ 23 ਜੂਨ ਹੁੰਦਾ ਹੈ। ਹੁਣ ਬੱਚਾ ਇਸ ਤੋਂ ਅੱਗੇ ਇਨ੍ਹਾਂ ਭੇਤਾਂ ਦਾ ਵਿਧੀਵਤ ਵਿਸ਼ਲੇਸ਼ਣ ਕਰਨਾ ਸਿੱਖਦਾ ਹੈ। ਸੂਰਜ ਅਤੇ ਚੰਨ ਗ੍ਰਹਿਣ ਕਿਵੇਂ ਲਗਦੇ ਹਨ। ਮੌਸਮ ਕਿਵੇਂ ਬਦਲਦੇ ਹਨ। ਬਰਫ ਪਾਣੀ ਤੇ ਕਿਵੇਂ ਤੈਰਦੀ ਹੈ ਆਦਿ। ਭਾਵ ਬੱਚੇ ਵਿੱਚ ਹੁਣ 'ਕਿਵੇਂ' ਅਤੇ 'ਕਿਉਂ' ਦੀ ਪ੍ਰਵਿਰਤੀ ਪੈਦਾ ਹੁੰਦੀ ਹੈ। ਇਸ ਲਈ ਉਹ ਇਨ੍ਹਾਂ ਸਿਧਾਂਤਾਂ ਨੂੰ ਸਮਝ ਸਕਦਾ ਹੈ ਤੇ ਇਸ ਲਈ ਉਹ ਹੁਣ ਸਵਾਲ ਖੜ੍ਹੇ ਕਰਦਾ ਹੈ। ਇਸ ਤਰ੍ਹਾਂ ਇਹ ਉਮਰ ਸਵਾਲ ਖੜ੍ਹੇ ਕਰਨ ਦੀ ਉਮਰ ਹੈ। ਬੱਚਾ ਆਪਣੇ ਇਸ ਗੁਰ ਲੱਛਣ ਰਾਹੀਂ, ਮਾਂ ਪਿਉ ਤੋਂ ਵੀ ਹਰ ਵਰਤਾਰੇ ਦਾ ਕਾਰਨ ਪੁੱਛਦਾ ਹੈ। ਇਹ ਪ੍ਰਵਿਰਤੀ ਸਿਰਫ ਵਿਗਿਆਨਕ ਵਿਸ਼ਿਆਂ ਨਾਲ ਹੀ ਸੰਬੰਧਿਤ ਨਹੀਂ ਹੁੰਦੀ, ਬੱਚਾ ਸਮਾਜਿਕ ਅਤੇ ਨੈਤਿਕ ਨਿਯਮਾਂ ਤੇ ਵੀ ਸਵਾਲ ਖੜ੍ਹੇ ਕਰਦਾ ਹੈ। 'ਰੱਬ' ਕਿਵੇਂ ਪਾਸ ਕਰ ਦੇਵੇਗਾ ਇਮਤਿਹਾਨ ਵਿੱਚੋਂ?' 'ਆਪਣੀ ਸਰਵੈਂਟ ਦਾ ਬੱਚਾ ਸਕੂਲ ਕਿਉਂ ਨਹੀਂ ਜਾਂਦਾ?' ਆਦਿ।

ਵਿਗਿਆਨ ਦੇ ਨਿਯਮਾਂ ਰਾਹੀਂ ਜਿੱਥੇ ਉਹ ਕੁਦਰਤ ਦੇ ਭੇਤ ਜਾਣ ਰਿਹਾ ਹੁੰਦਾ ਹੈ, ਉੱਥੇ ਹੀ ਸਮਾਜ ਅਤੇ ਮਨੋਵਿਗਿਆਨ ਸੰਬੰਧੀ ਧਾਰਨਾਵਾਂ ਨੂੰ ਘੋਖ ਪੜਤਾਲ ਕਰਨ ਲਗ ਪੈਂਦਾ ਹੈ। ਉਹ ਅਮੂਰਤ ਸੰਕਲਪਾਂ ਜਿਵੇਂ ਆਜ਼ਾਦੀ, ਨਾ ਬਰਾਬਰੀ, ਈਮਾਨਦਾਰੀ, ਆਪਸੀ ਸਹਿਯੋਗ ਵਰਗੇ ਵਿਸ਼ਿਆਂ ਨੂੰ ਵੀ ਜਜ਼ਬ ਕਰਨ ਦੇ ਕਾਬਿਲ ਹੋ ਰਿਹਾ ਹੁੰਦਾ ਹੈ। ਉਹ ਫਿਰ ਇਨ੍ਹਾਂ ਸੰਕਲਪਾਂ ਨੂੰ ਆਪਣੇ ਮਾਂ ਪਿਉ, ਅਧਿਆਪਕਾਂ, ਨੇਤਾਵਾਂ, ਧਾਰਮਿਕ ਆਗੂਆਂ ਵਿੱਚ ਤਲਾਸ਼ ਕਰਦਾ ਹੈ ਤੇ ਉਸ ਦੀ ਅਣਹੋਂਦ ਵੇਲੇ ਸਵਾਲ ਖੜ੍ਹੇ ਕਰਦਾਹੈ।

ਇਹ ਸਵਾਲ ਖੜ੍ਹੇ ਕਰਨਾ, ਚਾਹੇ ਉਹ ਸਕੂਲ ਵਿੱਚ ਸਿਲੇਬਸ ਸਬੰਧੀ ਹੋਣ, ਜਾਂ ਘਰ ਵਿੱਚ ਪੂਜਾ ਪਾਠ ਸਬੰਧੀ ਜਾਂ ਪਿਆਰ ਕਰਨ ਸੰਬੰਧੀ, ਉਸ ਬੱਚੇ ਦੀ ਪ੍ਰੇਸ਼ਾਨੀ ਬੇਚੈਨੀ ਦਾ ਕਾਰਨ ਬਣਦੇ ਹਨ। ਪਹਿਲਾਂ ਤਾਂ ਉਸ ਨੂੰ ਸਮਝ ਨਹੀਂ ਆਉਂਦਾ ਕਿ ਜੋ ਪੜ੍ਹਾਇਆ-ਲਿਖਾਇਆ-ਸਮਝਾਇਆ ਜਾ ਰਿਹਾ ਹੈ, ਉਹ ਕਿਤੇ ਵੀ ਨਜ਼ਰ ਕਿਉਂ ਨਹੀਂ ਆ ਰਿਹਾ ਤੇ ਦੂਸਰਾ ਉਸ ਨੂੰ ਉਦੋਂ ਵੱਧ ਹੈਰਾਨੀ ਹੁੰਦੀ ਹੈ ਤੇ ਧੱਕਾ ਲਗਦਾ ਹੈ, ਜਦੋਂ ਦੱਸਣ ਪੜਾਉਣ ਵਾਲਿਆਂ (ਮਾਂ-ਪਿਉ, ਅਧਿਆਪਕਾਂ) ਵਿੱਚ ਵੀ ਇਹ ਗੈਰ ਹਾਜ਼ਿਰ ਹੁੰਦਾ ਹੈ।

ਇਹ ਉਮਰ ਹੈ, ਜਦੋਂ ਉਹ ਸਮਾਜਿਕ ਨਿਯਮਾਂ, ਮਾਨਤਾਵਾਂ ਅਤੇ ਪ੍ਰਚਲਿਤ ਕਦਰਾਂ-ਕੀਮਤਾਂ ਨੂੰ ਇਨ-ਬਿਨ ਮੰਨਣ ਤੋਂ ਗੁਰੇਜ ਕਰਦਾ ਹੈ। ਉਹ ਹਰ ਵਰਤਾਰੇ ਅਤੇ ਵਾਰਦਾਤ ਨੂੰ ਵਿਗਿਆਨਕ ਦ੍ਰਿਸ਼ਟੀਕੋਣ ਜਾਂ ਤਰਕ ਦੀ ਕਸਵੱਟੀ ਤੇ ਪਰਖਣਾ ਚਾਹੁੰਦਾ ਹੈ ਕਿ ਇਨ੍ਹਾਂ ਨਿਯਮਾਂ ਦੀ ਕੀ ਸਾਰਥਕਤਾ ਹੈ। ਇਹੀ ਗੱਲ ਹੈ ਕਿ ਇਸ ਸਮੇਂ ਜੋ ਪੀੜ੍ਹੀ ਅੰਤਰ ਦੀ ਗੱਲ ਉਭਰਦੀ ਹੈ, ਉਹ ਸਮਾਜ ਦੇ ਕਰਮ ਕਾਂਡਾਂ ਅਤੇ ਸਮਾਜ ਨੂੰ ਜਿਉਂ ਦਾ ਤਿਉਂ ਚਲਦੇ ਰਹਿਣ ਦੇ ਵਿਚਾਰਾਂ ਦੇ ਟਾਕਰੇ ਦੀ ਹੁੰਦੀ ਹੈ। ਇਹ ਪੜਾਅ ਹਰ ਸ਼ਖ਼ਸ ਦੀ ਜ਼ਿੰਦਗੀ ਵਿਚ ਆਉਂਦਾ ਹੈ, ਜੋ ਕਿ ਦੋ ਦਹਾਕੇ ਬਾਅਦ, ਉਹ ਖ਼ੁਦ ਭੁੱਲ ਜਾਂਦਾ ਹੈ ਜਾਂ ਆਪਣੇ ਆਪ ਤੇ ਸਿਆਣੇ ਦਾ ਲੇਬਲ ਲਾ ਲੈਂਦਾ ਹੈ।

ਨਿਯਮਾਂ ਅਤੇ ਕਦਰਾਂ ਕੀਮਤਾਂ ਨੂੰ ਘੋਖਦੇ ਹੋਏ, ਉਹ ਇਕ ਸੋਹਣੇ ਸਾਫ ਸੁਥਰੇ ਸਮਾਜ ਦੀ ਕਲਪਨਾ ਕਰਦਾ ਹੈ। ਉਹ ਸੋਚਦਾ ਹੈ ਇੰਨ੍ਹਾਂ ਨਿਯਮਾਂ ਨੂੰ ਅਪਣਾ ਕੇ ਇਕ ਸੁਖਾਵਾਂ ਸੰਸਾਰ ਸਿਰਜਿਆ ਜਾ ਸਕਦਾ ਹੈ। ਆਪਣੇ ਆਲੇ-ਦੁਆਲੇ ਦੇਖਦੇ-ਵਿਚਰਦੇ, ਜਿੰਨ੍ਹਾਂ ਲੋਕਾਂ ਨੂੰ ਵੀ ਇਸ ਦਿਸ਼ਾ ਵਿੱਚ ਕੰਮ ਕਰਦੇ ਦੇਖਦਾ ਹੈ, ਉਹ ਉਸਦੇ ਆਦਰਸ਼ ਬਣ ਜਾਂਦੇ ਹਨ। ਬਚਪਨ ਤੋਂ ਹੀ ਇਹ ਸਿਲਸਿਲਾ, ਅਚੇਤ ਰੂਪ ਵਿੱਚ, ਬੱਚੇ ਦੇ ਅੰਦਰ ਹੁੰਦਾ ਹੈ, ਜਦੋਂ ਮਾਂ ਪਿਉ ਦੀ ਸਾਂਭ ਸੰਭਾਲ, ਉਨ੍ਹਾਂ ਦਾ ਉਂਗਲ ਫੜ ਕੇ ਤੁਰਨਾ ਸਿਖਾਉਣਾ ਤੇ ਆਲੇ ਦੁਆਲੇ ਦੀ ਦੁਨੀਆਂ ਤੋਂ ਜਾਣੂ ਕਰਵਾਉਣਾ ਉਸ ਨੂੰ ਵੱਡੇ ਕੰਮ ਜਾਪਦੇ ਹਨ। ਫਿਰ ਅਧਿਆਪਕ ਉਸ ਨੂੰ ਪ੍ਰਭਾਵਿਤ ਕਰਦੇ ਹਨ ਜੋ ਮਨੁੱਖ ਦੀ ਤੀਸਰੀ ਅੱਖ ਨੂੰ ਖੋਲ੍ਹਦੇ ਹਨ। ਇਸੇ ਤਰਾਂ ਇਤਿਹਾਸਕ ਪਾਤਰ ਜਿਵੇਂ ਸ਼ਹੀਦ ਭਗਤ ਸਿੰਘ, ਲਾਲ ਬਹਾਦੁਰ ਸ਼ਾਸਤਰੀ, ਧਾਰਮਿਕ ਗੁਰੂਆਂ ਜਿਵੇਂ ਗੁਰੂ ਗੋਬਿੰਦ ਸਿੰਘ, ਸਮਾਜਿਕ ਕਾਰਕੁੰਨ ਜਿਵੇਂ ਮਦਰ ਟਰੇਸਾ ਆਦਿ। ਇਹ ਸਾਰੇ ਉਸਨੂੰ ਇੱਕ ਵਧੀਆ ਸਮਾਜ ਸਿਰਜਨ ਅਤੇ ਰਾਹ ਦਸੇਰੇ ਲਗਦੇ ਹਨ। ਜਿੰਨ੍ਹਾਂ ਆਦਰਸ਼ਾਂ ਨੂੰ, ਕਦਰਾਂ ਕੀਮਤਾਂ ਨੂੰ ਉਹ ਸੁਣ ਪੜ੍ਹ ਰਿਹਾ ਹੁੰਦਾ ਹੈ, ਉਹ ਇਨ੍ਹਾਂ ਵਿੱਚ ਵੀ ਲੱਭਦਾ ਹੈ। ਇਸ ਤਰ੍ਹਾਂ ਬੱਚਾ ਇਨ੍ਹਾਂ ਨੂੰ ਸਿਰਫ਼ ਆਦਰਸ਼ ਹੀ ਨਹੀਂ ਮੰਨਦਾ ਸਗੋਂ ਆਪ ਵੀ ਅਜਿਹਾ ਬਣਨ ਦਾ ਚਾਹਵਾਨ ਹੁੰਦਾ ਹੈ। ਇਸ ਤਰ੍ਹਾਂ ਮਨ ਵਿੱਚ ਆਦਰਸ਼ ਬਣਾਉਣਾ ਅਤੇ ਉਸ ਨੂੰ ਨਾਲ ਰੱਖਣਾ, ਹਰ ਵਿਅਕਤੀ ਲਈ ਇਕ ਚਾਲਕ ਸ਼ਕਤੀ, ਇਕ ਪ੍ਰੇਰਣਾ ਸਰੋਤ ਹੁੰਦਾ ਹੈ।

ਇਸ ਤਰ੍ਹਾਂ ਇੱਕ ਅਲੋਚਨਾਤਮਕ ਰਵਈਆ ਬੱਚੇ ਨੂੰ ਨਵੇਂ ਨਵੇਂ ਸੰਕਲਪ ਸੋਚਣ ਲਈ ਅੱਗੇ ਲਿਆਉਂਦਾ ਹੈ। ਉਹ ਹੁਣ ਸਿਰਫ ਸੱਚ ਤੱਥ ਜਾਣ ਨਹੀਂ ਰਿਹਾ ਹੁੰਦਾ, ਖ਼ੁਦ ਉਨ੍ਹਾਂ

ਦੀ ਤਲਾਸ਼ ਕਰ ਰਿਹਾ ਹੁੰਦਾ ਹੈ।ਅਜਿਹਾ ਕਰਦਿਆਂ ਉਸ ਦੇ ਸਾਹਮਣੇ ਮਾਂ-ਪਿਉ ਤੋਂ ਲੈ ਕੇ ਇਤਿਹਾਸ-ਵਿਗਿਆਨ ਦੇ ਨਾਇਕ ਘੁੰਮ ਜਾਂਦੇ ਹਨ ਤੇ ਉਹ ਉਨ੍ਹਾਂ ਵਰਗੀ ਸਖਸ਼ੀਅਤ ਬਣਨ ਦਾ ਪ੍ਰਣ ਕਰਦਾ ਹੈ ਤੇ ਇਕ ਵੱਖਰੀ ਪਛਾਣ ਦੇ ਜਰੀਏ ਸਥਾਪਿਤ ਹੁੰਦਾ। ਇਹ ਸਮਾਂ ਹੈ - ਜਦੋਂ ਉਹ ਸਵੈ-ਚੇਤਨ ਹੁੰਦਾ ਹੈ।

ਵੱਖ-ਵੱਖ ਵਿਕਾਸ, ਚੜ੍ਹਦੀ ਜਵਾਨੀ ਨੂੰ ਪ੍ਰਭਾਵਿਤ ਕਰਦੇ ਹਨ। ਇਹ ਪੜਾਅ ਸਾਰੇ ਵਿਕਾਸ ਨੂੰ ਆਪਸ ਵਿੱਚ ਪ੍ਰਭਾਵਿਤ ਕਰਦੇ ਅਤੇ ਪ੍ਰਭਾਵਿਤ ਹੁੰਦੇ ਹਨ। ਕਿਵੇਂ ਦਿੱਖ, ਮਾਨਸਿਕਤਾ ਨੂੰ ਪ੍ਰਭਾਵਿਤ ਕਰਦੀ ਹੈ ਤੇ ਉਹ ਬੁੱਧੀ ਨੂੰ, ਵਿਚਾਰਾਂ ਨੂੰ ਭਟਕਾਉਂਦੀ ਹੈ। ਇਸੇ ਤਰ੍ਹਾਂ ਕੁਰਾਹੇ ਪਏ ਵਿਚਾਰ, ਮਾਨਸਿਕਤਾ ਨੂੰ ਵਿਗਾੜਦੇ ਹਨ ਤੇ ਵਿਅਕਤੀ ਸਾਰਾ ਜੋਰ ਦਿੱਖ ਤੇ ਹੀ ਕੇਂਦ੍ਰਿਤ ਕਰ ਕੇ ਰਹਿ ਜਾਂਦਾ ਹੈ।

ਇਨ੍ਹਾਂ ਵਿਕਾਸ ਪੜਾਵਾਂ ਨੂੰ ਸਮਝਣਾ, ਵਿਸ਼ੇਸ਼ ਕਰ, ਮਾਂ ਪਿਉ ਅਤੇ ਅਧਿਆਪਕਾਂ ਲਈ ਇਸ ਲਈ ਜ਼ਰੂਰੀ ਹੈ ਕਿ ਇਨ੍ਹਾਂ ਵਰ੍ਹਿਆਂ ਵਿੱਚ ਦਸ ਤੋਂ ਉੱਨੀ ਸਾਲ ਤੱਕ ਇਹ ਦੋ ਵਰਗ ਇਨ੍ਹਾਂ ਬੱਚਿਆਂ ਦੇ ਸਭ ਤੋਂ ਕਰੀਬੀ ਹੁੰਦੇ ਹਨ ਅਤੇ ਇਨ੍ਹਾਂ ਨੇ ਜਿੱਥੇ ਖ਼ੁਦ ਇਨ੍ਹਾਂ ਪਹਿਲੂਆਂ ਨੂੰ ਸਮਝਕੇ ਬੱਚੇ ਦੀ ਹਾਲਤ ਨਾਲ ਨਜਿੱਠਣਾ ਹੁੰਦਾ ਹੈ, ਉਥੇ ਉਹ ਬੱਚੇ ਨੂੰ ਵੀ ਸਮੇਂ ਸਮੇਂ ਤੇ ਸੁਚੇਤ ਕਰ ਸਕਦੇ ਹਨ ਕਿ ਇਹ ਜੋ ਤਬਦੀਲੀਆਂ ਵਾਪਰ ਰਹੀਆਂ ਹਨ, ਇਹ ਸਹਿਜ ਹਨ। ਇਨ੍ਹਾਂ ਦੇ ਪ੍ਰਭਾਵ ਤੋਂ, ਪਰੇਸ਼ਾਨ ਹੋਣ ਦੀ ਲੋੜ ਨਹੀਂ। ਉਨ੍ਹਾਂ ਨੂੰ ਹੌਂਸਲਾ ਦੇਣਾ ਬਣਦਾ ਹੈ ਕਿ ਜੇਕਰ ਕੁਝ ਵੀ ਤੁਹਾਡੇ ਮਨ ਵਿੱਚ ਆਉਂਦਾ ਹੈ ਉਹ ਬੇਝਿਜਕ ਮਾਂ ਪਿਉ ਨਾਲ ਸਾਂਝਾ ਕਰਨ।

ਜਦੋਂ ਕਿ ਹੋ ਇਸਦੇ ਉਲਟ ਰਿਹਾ ਹੈ। ਮਾਂ-ਪਿਉ ਇਨ੍ਹਾਂ ਤਬਦੀਲੀਆਂ ਪ੍ਰਵਿਰਤੀਆਂ ਤੋਂ ਅਨਜਾਣ ਹਨ।ਉਹ ਆਪਣੀ ਅਗਿਆਨਤਾ ਨੂੰ ਲੁਕੋਣ ਦੇ ਮਾਰੇ, ਆਪਣੇ ਆਪ ਨੂੰ ਸਗੋਂ ਗਿਆਨਵਾਨ ਤੇ ਸਿਆਣਾ ਸਾਬਿਤ ਕਰਨ ਦੇ ਚੱਕਰ ਵਿੱਚ, ਬੱਚਿਆਂ ਦੇ ਸਵਾਲਾਂ ਦੇ ਉਲਟ ਪੁਲਟ ਜਵਾਬ ਦੇ ਕੇ ਸਗੋਂ ਕਿਸ਼ੋਰ ਬੱਚਿਆਂ ਨੂੰ ਉਲਝਣ ਵਿੱਚ ਪਾਉਂਦੇ ਹਨ।

ਤੁਸੀਂ ਇਸ ਸਥਿਤੀ ਨੂੰ ਅਜੋਕੇ ਨੌਜਵਾਨ ਦੀ ਪੇਸ਼ ਹੋ ਰਹੀ ਹਾਲਤ ਨਾਲ ਮੇਚ ਕੇ ਦੇਖੋ।ਉਨ੍ਹਾਂ ਤੇ ਇਲਜ਼ਾਮ ਹੈ ਕਿ ਅਜੋਕੀ ਨੌਜਵਾਨ ਪੀੜ੍ਹੀ ਵਿੱਚ ਜੋਸ਼ ਹੈ, ਹੋਸ਼ ਨਹੀਂ (ਜਦੋਂ ਕਿ ਇਹ ਇਲਜਾਮ ਹਰ ਪ੍ਰੋੜ-ਵਿਅਕਤੀ ਨੇ ਆਪਣੀ ਜਵਾਨੀ ਵਿੱਚ ਝੱਲਿਆ ਹੁੰਦਾ ਹੈ।) ਤੇ ਜੇਕਰ ਇਹ ਸੱਚ ਹੈ ਤਾਂ ਕੀ ਅਸੀਂ ਜੋਸ਼ ਨੂੰ ਉਭਾਰ ਕੇ, ਇੱਕ ਦੋਸ਼ ਬਣਾ ਕੇ ਪੇਸ਼ ਕਰਨ ਦੀ ਥਾਂ, ਆਪਣੇ ਹੋਸ਼ ਨੂੰ ਕਿਉਂ ਨਹੀਂ ਵਰਤਦੇ ਕਿ ਉਨ੍ਹਾਂ ਦਾ ਜੋਸ਼ ਕਿਸੇ ਚੰਗੇ ਨਤੀਜੇ ਤੇ ਪਹੁੰਚੇ ? ਜੇਕਰ ਅਸੀਂ ਕਹਿੰਦੇ ਹਾਂ ਕਿ ਅੱਜ ਦੇ ਬੱਚਿਆਂ ਵਿੱਚ ਅਨੁਸ਼ਾਸਨ ਨਹੀਂ, ਬੇਹੁਦਾਰਪਨ ਹੈ, ਵੱਡਿਆਂ ਦੀ ਇੱਜਤ ਨਹੀਂ ਕਰਦੇ ਤਾਂ ਇਹ ਸੋਚੋ ਕਿ ਅਨੁਸ਼ਾਸਨ ਵਿੱਚ ਰਹਿਣ ਦੇ ਤੌਰ ਤਰੀਕੇ ਸਿਖਾਉਣ ਦੀ, ਵੱਡਿਆਂ ਦੀ ਇੱਜਤ ਅਤੇ ਸਮਾਜ ਵਿੱਚ ਨਿਯਮਾਂ ਦੀ ਮਹੱਤਤਾ ਕਿਸ ਨੇ ਸਿਖਾਉਣੀ ਹੈ ? ਇਹ ਜ਼ੁੰਮੇਵਾਰੀ ਆਖਿਰ ਕਿਸ ਦੀ ਹੈ ? ਬੱਚੇ ਦੀ ਫੈਸ਼ਨਪ੍ਰਸਤੀ, ਖਰਚੀਲੇ ਹੋਣ ਦੀ ਜਾਂ ਇਕੋ ਲਫ਼ਜ ਵਿੱਚ ਕਹੀਏ ਤਾਂ ਜਿੱਦੀ ਵਿਵਹਾਰ ਦੀ ਗੱਲ ਹੁੰਦੀ ਹੈ ਤਾਂ ਅਸੀਂ ਆਪਣੇ ਵਿਵਹਾਰ ਨੂੰ ਘੋਖ ਕੇ ਦੇਖੀਏ ਕਿ ਉਨ੍ਹਾਂ ਦੀ ਪਰਵਰਿਸ਼ ਕਰਦੇ ਹੋਏ, ਕਿਹੜੇ ਕਿਹੜੇ ਪਲਾਂ ਵਿੱਚ, ਅਸੀਂ ਉਨ੍ਹਾਂ ਨੂੰ ਆਪਣੀ ਮਰਜੀ, ਆਪਣੀ ਸਹੂਲਤ ਮੁਤਾਬਕ, ਆਪਣੀ ਮਨ ਦੀ ਮੌਜ ਮੁਤਾਬਕ ਉਨ੍ਹਾਂ ਨੂੰ ਸਹੂਲਤਾਂ ਦੇ ਕੇ, ਖ਼ੁਦ ਜਿੱਦੀ ਬਣਾਇਆ ਹੈ।

ਇਸ ਦੇ ਦੂਸਰੇ ਪਹਿਲੂ ਤੋਂ ਕਿ ਜੇਕਰ ਉਹ ਨੌਜਵਾਨ ਇਸ ਉਮਰ ਤੇ ਸੁਪਨੇ ਲੈਂਦੇ ਹਨ ਤਾਂ ਕੀ ਇਹ ਕੋਈ ਬੁਰੀ ਅਲਾਮਤ ਹੈ ? ਜੇਕਰ ਉਹ ਕਲਪਨਾ ਵਿਚ ਲੀਨ ਰਹਿੰਦੇ ਹਨ ਤਾਂ ਸਾਨੂੰ ਯਾਦ ਕਰਨ ਦੀ ਲੋੜ ਹੈ ਕਿ ਮਨੁੱਖ ਦੀ ਕਲਪਨਾ ਸ਼ਕਤੀ ਨਾਲ ਹੀ ਅੱਜ ਹਵਾ ਵਿੱਚ ਉੱਡਣਾ ਅਤੇ ਚੰਨ ਤੇ ਪੈਰ ਧਰਨਾ ਸੰਭਵ ਹੋਇਆ ਹੈ। ਜੇਕਰ ਉਹ ਬੁਰਾਈਆਂ ਦੇ ਖਿਲਾਫ ਗੁੱਸੇ ਹੁੰਦੇ ਤੇ ਖਿਝਦੇ ਹਨ ਤੇ ਬੇਈਮਾਨੀ ਅਤੇ ਸਮਾਜਿਕ ਨਾ ਬਰਾਬਰੀ ਦੇ ਸੰਦਰਭ ਵਿੱਚ ਸਵਾਲ ਖੜ੍ਹੇ ਕਰਦੇ ਹਨ ਤਾਂ ਤੁਹਾਨੂੰ ਬੁਰੇ ਕਿਉਂ ਲਗਦੇ ਹਨ ਜਾਂ ਬਾਗ਼ੀ ਕਿਉਂ ਜਾਪਦੇ ਹਨ।ਕੀ ਇਹ ਤੁਹਾਡੇ ਆਪਣੇ ਦੋਗਲੇ ਕਿਰਦਾਰ ਨੂੰ ਤਾਂ ਨਹੀਂ ਲਲਕਾਰ ਰਹੇ ਹੁੰਦੇ ? ਇਨ੍ਹਾਂ ਸਾਰੇ ਸਵਾਲਾਂ ਦੇ ਅਤੇ ਹੋਰ ਅਜਿਹੇ ਅਨੇਕਾਂ ਸਵਾਲਾਂ ਦੇ ਰੂ-ਬ-ਰੂ ਹੋਣ ਦੀ ਲੋੜ ਹੈ।ਲੋੜ ਹੈ ਕਿ ਇਸ ਉਮਰ ਦਾ ਸਹਿਜ ਵਿਕਾਸ ਪਤਾ ਹੋਵੇ, ਜੋ ਕਿ ਬਹੁਪੱਖੀ ਹੈ ਤੇ ਗੁੰਝਲਦਾਰ ਵਰਤਾਰਿਆਂ ਵਿਚ ਪੇਸ਼ ਹੁੰਦਾ ਹੈ ਤੇ ਨਾਲ ਹੀ ਇਸ ਦੇ ਪ੍ਰਗਟਾਵੇ ਨੂੰ ਜ਼ਿੰਦਗੀ ਦੇ ਪਹਿਲੇ ਬਾਰਾਂ ਪੰਦਰਾਂ ਸਾਲਾਂ ਦੌਰਾਨ ਹੋਈ ਪਰਵਰਿਸ਼ ਵੀ ਪ੍ਰਭਾਵਿਤ ਕਰਦੀ ਹੈ।

ਨੌਜਵਾਨੀ ਦੇ, ਜਾਂ ਚੜ੍ਹਦੀ ਜਵਾਨੀ ਦੇ ਸਾਲਾਂ ਦਾ ਜਿਕਰ ਕਰਨ ਲਈ ਕੋਈ ਉਮਰ ਮਿੱਥ ਲਈਏ, ਪਰ ਇਹ ਸਭ ਰਾਤੋਰਾਤ ਨਹੀਂ ਵਾਪਰਦਾ, ਸਗੋਂ ਪਲ ਪਲ ਬਣ ਕੇ ਜੁੜਦਾ ਅਤੇ ਉਸਰਦਾ ਹੈ।

ਅਗਲੇ ਅੰਕ ਵਿੱਚ : ਕਿਸ਼ੋਰ ਅਵਸਥਾ : ਸਖਸ਼ੀਅਤ ਉਸਾਰੀ ਵਿੱਚ ਪੈ ਰਹੀ ਤਰੇੜ

09815808506

# ਸ਼ੁੱਕਰ ਗ੍ਰਹਿ ਦੀਆਂ ਬ੍ਰਹਿਮੰਡੀ ਚਾਲਾਂ ਦਾ ਵਿਸ਼ਲੇਸ਼ਣ

ਡਾ. ਅਵਤਾਰ ਸਿੰਘ ਢੀਂਡਸਾ



ਸਾਡੇ ਸੂਰਜੀ ਪਰਿਵਾਰ ਵਿੱਚ ਗ੍ਰਹਿ, ਉਪ ਗ੍ਰਹਿ, ਬੌਨੇ ਗ੍ਰਹਿ, ਕੂਪਰ ਪੱਟੀ ਤੇ ਉਰਟ ਬੱਦਲ ਸ਼ਾਮਲ ਹਨ। ਸੂਰਜ ਆਪਣੇ ਇਸ ਛੋਟੇ ਜਿਹੇ ਪਰਿਵਾਰ ਨਾਲ ਵਿਸ਼ਾਲ ਗੈਲੈਕਸੀ ਅਕਾਸ਼ ਗੰਗਾ ਦੀ ਧੁਰੀ ਦੁਆਲੇ ਚੱਕਰ ਲਗਾਉਂਦਾ ਹੈ। ਪ੍ਰੰਤੂ ਸੂਰਜੀ ਪਰਿਵਾਰ ਦੇ ਮੈਂਬਰ ਸੂਰਜ ਦੁਆਲੇ ਚੱਕਰ ਲਗਾ ਰਹੇ ਹਨ। ਇਹਨਾ ਮੈਂਬਰਾਂ ਵਿੱਚ ਸ਼ੁੱਕਰ ਗ੍ਰਹਿ ਸੂਰਜ ਤੋਂ ਦੂਜੇ ਸਥਾਨ ਉੱਪਰ ਚੱਕਰ ਕੱਢ ਰਿਹਾ ਹੈ।

ਚੰਦ ਤੋਂ ਬਾਅਦ, ਅਕਾਸ਼ ਵਿੱਚ ਸਭ ਤੋਂ ਚਮਕੀਲੀ ਵਸਤੂ ਸ਼ੁੱਕਰ ਹੀ ਹੈ। ਇਸ ਕਾਰਨ ਇਸ ਦਾ ਨਾਮ ਯੂਨਾਨੀ ਸੰਸਕ੍ਰਿਤੀ ਦੀ ਸੁੰਦਰਤਾ ਅਤੇ ਪਿਆਰ ਦੀ ਦੇਵੀ 'ਵੀਨਸ' ਦੇ ਨਾਮ ਉੱਪਰ ਰੱਖਿਆ ਗਿਆ ਹੈ। ਸ਼ੁੱਕਰ ਗ੍ਰਹਿ ਦੀ ਚਮਕ ਇਸ ਉਪਰ ਸਥਿਤ ਗੰਧਕੀ ਗੈਸ ਦੇ ਬੱਦਲਾਂ ਤੋਂ ਪਰਵਰਤਿਤ ਹੋਈ, ਸੂਰਜ ਦੀ ਰੋਸ਼ਨੀ ਕਾਰਨ ਹੀ ਹੁੰਦੀ ਹੈ। ਸ਼ੁਕਰ ਗ੍ਰਹਿ ਦੀ ਆਪਣੀ ਕੋਈ ਰੋਸ਼ਨੀ ਨਹੀਂ ਹੁੰਦੀ।

ਇਹ ਸੂਰਜ ਦੁਆਲੇ ਆਪਣਾ ਇੱਕ ਚੱਕਰ ਲੱਗਭੱਗ 243 ਦਿਨਾਂ ਚ ਪੂਰਾ ਕਰਦਾ ਹੈ। ਇਸ ਦੀ ਸਥਿਤੀ ਧਰਤੀ ਅਤੇ ਸੂਰਜ ਦੇ ਵਿਚਕਾਰ ਦੀ ਹੋਣ ਕਾਰਣ, ਇਹ ਗ੍ਰਹਿ ਸੂਰਜ ਤੋਂ ਬਹੁਤਾ ਦੂਰ ਨਹੀਂ ਜਾਂਦਾ।

243 ਦਿਨਾ ਵਿੱਚੋਂ ਲਗਭਗ 110 ਦਿਨ ਇਹ ਸਵੇਰ ਦੇ ਤਾਰੇ ਵਜੋਂ ਅਕਾਸ਼ ਵਿੱਚ ਚੜ੍ਹਦਾ ਹੈ ਅਤੇ ਮਹੀਨਾ ਭਰ ਇਹ ਅਕਾਸ਼ ਵਿੱਚੋਂ ਗਾਇਬ ਰਹਿੰਦਾ ਹੈ। ਭਾਵ ਇਹ ਸੂਰਜ ਦੇ ਇੰਨ੍ਹਾਂ ਨੇੜੇ ਹੁੰਦਾ ਹੈ ਕਿ ਉਸਦੀ ਤੇਜ ਰੋਸ਼ਨੀ ਵਿੱਚ ਸਾਨੂੰ ਇਹ ਨਜ਼ਰ ਨਹੀਂ ਆਉਂਦਾ। ਇਸਨੂੰ ਹੀ ਜੋਤਿਸ਼ੀ ਮਹਾਰਾਜ ਤਾਰਾ ਲੱਗਣਾ ਕਹਿੰਦੇ ਹਨ। ਦਲੀਲ ਦਿੰਦੇ ਹਨ ਕਿ ਸ਼ੁੱਕਰ ਦੀ ਰੋਸ਼ਨੀ ਕਿਉਂਕਿ ਧਰਤੀ ਉੱਪਰ ਨਹੀਂ ਪਹੁੰਚਦੀ ਇਸ ਦਾ ਪੂਰਾ ਪ੍ਰਭਾਵ ਪੈਂਦਾ ਹੈ। ਪ੍ਰੰਤੂ ਉਹਨਾਂ ਨੂੰ ਇਹ ਪਤਾ ਨਹੀਂ ਕਿ ਸ਼ੁੱਕਰ ਦੀ ਆਪਣੀ ਕੋਈ ਰੋਸ਼ਨੀ ਹੀ ਨਹੀਂ, ਸਗੋਂ ਇਹ ਤਾਂ ਸੂਰਜ ਦੀ ਰੋਸ਼ਨੀ ਨਾਲ ਹੀ ਚਮਕਦਾ ਹੈ। ਸੋ ਸ਼ੁੱਕਰ ਤਾਰਾ ਲੱਗਣ ਨਾਲ ਧਰਤੀ ਉਪਰਲੇ ਮਨੁੱਖਾਂ ਜਾਂ ਉਹਨਾਂ ਦੇ ਕੰਮਾਂ ਕਾਰਾਂ ਉੱਪਰ ਕੋਈ ਅਸਰ ਨਹੀਂ ਪੈਂਦਾ।

ਸ਼ੁੱਕਰ ਦੀ ਇੱਕ ਹੋਰ ਚਾਲ ਬਾਰੇ ਵੀ ਵਿਚਾਰ ਕਰ ਲਿਆ ਜਾਵੇ। ਜਦੋਂ ਤੱਕ ਧਰਤੀ ਸੂਰਜ ਦੁਆਲੇ 08 ਚੱਕਰ ਪੂਰੇ ਕਰਦੀ ਹੈ ਤਾਂ ਸ਼ੁੱਕਰ ਉਦੋਂ ਤੱਕ 13 ਚੱਕਰ ਕੱਢਦਾ ਹੈ। ਇਸ ਸਮੇਂ ਦੌਰਾਨ ਸ਼ੁੱਕਰ ਸਵੇਰ ਦੇ ਤਾਰੇ ਵਜੋਂ ਜਾਂ ਸ਼ਾਮ ਦੇ ਤਾਰੇ ਵਜੋਂ 5 ਚੱਕਰ ਪੂਰੇ ਕਰ ਲੈਂਦਾ ਹੈ। ਇਸਦਾ ਮਤਲਬ ਹੋਇਆ ਕਿ $5x584=8x365$ ਭਾਵ ਸੂਰਜ, ਸ਼ੁੱਕਰ ਅਤੇ ਧਰਤੀ ਇੱਕ ਸਿੱਧੀ ਲਾਈਨ ਵਿੱਚ ਆ ਜਾਂਦੇ ਹਨ। ਇਹ ਵਰਤਾਰਾ 105.5 ਸਾਲਾਂ ਬਾਅਦ ਫੇਰ 8 ਸਾਲਾਂ ਬਾਅਦ ....... ਦੁਬਾਰਾ ਫਿਰ 121.5 ਸਾਲਾਂ ਬਾਅਦ ਅਤੇ 8 ਸਾਲਾਂ ਬਾਅਦ ....... ਇਹ ਸੂਰਜ ਟਿੱਕੀ ਦੇ ਅਗਿਉਂ ਲੰਘਦਾ ਹੈ। ਇਸ ਦਾ ਅਕਾਰ ਸੂਰਜ ਦੀ ਟਿੱਕੀ ਸਾਹਮਣੇ ਸਿਰਫ਼ ਇੱਕ ਛੋਟੀ ਬਿੰਦੀ ਵਾਂਗ ਹੀ ਨਜ਼ਰ ਆਉਂਦਾ ਹੈ। ਇਸ ਨੂੰ ਸ਼ੁੱਕਰ ਪਾਰਗਮਨ ਕਿਹਾ ਜਾਂਦਾ ਹੈ।

ਜੋਤਿਸ਼ ਦੀਆਂ ਕਿਤਾਬਾਂ ਵਿੱਚ ਸ਼ੁੱਕਰ ਦੀ ਇਸ ਬ੍ਰਹਿਮੰਡੀ ਚਾਲ ਬਾਰੇ ਕੁੱਝ ਨਹੀਂ ਲਿਖਿਆ ਹੋਇਆ। ਪ੍ਰੰਤੂ ਤਾਰਾ ਵਿਗਿਆਨੀਆਂ ਨੇ ਇਸਨੂੰ ਪਹਿਲੀ 2004 ਵਿੱਚ ਸਾਰੀ ਦੁਨੀਆਂ ਅੱਗੇ ਲਿਆਂਦਾ। ਸ਼ੁੱਕਰ ਦੀ ਇਸ ਸਥਿਤੀ ਨੇ ਹੀ ਸੂਰਜ ਅਤੇ ਧਰਤੀ ਦੇ ਵਿਚਕਾਰਲੀ ਦੂਰੀ ਨੂੰ ਮਾਪਣ ਵਿੱਚ ਮਨੁੱਖ ਦੀ ਮਦਦ ਕੀਤੀ। ਇਸ ਨੂੰ 'ਐਸਟਰੋਨੋਮੀਕਲ ਯੂਨਿਟ' ਦਾ ਨਾਂ ਦਿੱਤਾ ਗਿਆ। ਅੱਜ ਸੂਰਜ ਅਤੇ ਧਰਤੀ ਦੀ ਇਸ ਦੂਰੀ ਦੀ ਜਾਣਕਾਰੀ ਨੇ ਹੀ ਮਨੁੱਖ ਨੂੰ ਸਮੁੱਚੇ ਬ੍ਰਹਿਮੰਡ ਸੰਬੰਧੀ ਜਾਣਕਾਰੀਆਂ ਇਕੱਠੀਆਂ ਕਰਨ ਵਿੱਚ ਮਦਦ ਕੀਤੀ ਹੈ।

ਪਾਰਗਮਨ ਉਦੋਂ ਹੁੰਦਾ ਹੈ ਜਦੋਂ ਇੱਕ ਛੋਟੇ ਅਕਾਰ ਦੀ ਚੀਜ ਕਿਸੇ ਵੱਡੇ ਅਕਾਰ ਦੀ ਚੀਜ਼ ਦੇ ਅੱਗੋਂ ਲੰਘੇ। ਉਦਾਹਰਣ ਵਜੋਂ ਜਦੋਂ ਇੱਕ ਕਬੂਤਰ ਕਿਸੇ ਵੱਡੀ ਬਿਲਡਿੰਗ ਦੇ ਅੱਗਿਓਂ ਉੱਡਦਾ ਲੰਘਦਾ ਹੈ ਤਾਂ ਇਹ ਕਬੂਤਰ ਬਿਲਡਿੰਗ ਦਾ ਪਾਰਗਮਨ ਕਰ ਰਿਹਾ ਹੁੰਦਾ ਹੈ। ਸੋ ਇੰਝ ਸ਼ੁੱਕਰ ਦਾ ਸੂਰਜ ਦੀ ਟਿੱਕੀ ਅੱਗੋਂ ਲੰਘਣਾ ਇੱਕ ਸਧਾਰਣ ਆਕਾਸ਼ੀ ਵਰਤਾਰਾ ਹੈ।

ਟੈਲੀਵਿਜਨ ਚੈਨਲਾਂ ਉਪਰ ਬੈਠੇ ਜੋਤਸ਼ੀਆਂ ਨੂੰ ਵੱਖ ਰਾਸ਼ੀਆਂ ਵਾਲੇ ਮਨੁੱਖਾਂ ਉੱਪਰ ਇਸ ਦੀ ਭਵਿੱਖਬਾਣੀ ਕੀਤੀ ਸੀ। ਤਾਂ ਫਿਰ 8 ਜੂਨ ਤੋਂ ਬਾਅਦ ਤੁਸੀਂ ਅਖਬਾਰਾਂ ਵਿੱਚ ਕਿੰਨੇ ਕੁ ਬੰਦਿਆਂ ਦੇ ਮਰਨ ਜਾਂ ਉਹਨਾਂ ਦੇ ਕਾਰੋਬਾਰਾਂ ਵਿੱਚ ਗੜਬੜੀਆਂ ਦੀਆਂ ਖਬਰਾਂ ਪੜ੍ਹੀਆਂ ਹਨ। ਸ਼ਾਇਦ ਇੱਕ ਵੀ ਨਹੀਂ। ਸੋ ਸਪੱਸ਼ਟ ਹੈ ਕਿ ਸ਼ੁੱਕਰ ਪਾਰਗਮਨ ਸਿਰਫ਼ ਸੂਰਜ, ਸ਼ੁੱਕਰ ਅਤੇ ਧਰਤੀ ਦੀ ਹੀ ਇੱਕ ਸਥਿਤੀ - ਸਿੱਧੀ ਲਾਈਨ - ਵਿੱਚ ਆ ਜਾਣ ਦਾ ਇੱਕ ਵਰਤਾਰਾ ਹੈ।

ਸੋ ਸ਼ੁੱਕਰ ਗ੍ਰਹਿ ਬਾਕੀ ਗ੍ਰਹਿਆਂ ਵਾਂਗ ਸੂਰਜ ਦੁਆਲੇ ਆਪਣੇ ਗ੍ਰਹਿ ਪਥ ਉਪਰ ਮਸਤ ਚਾਲ ਚਲਦਾ ਰਹਿੰਦਾ ਹੈ। ਇਸ ਦਾ ਧਰਤੀ ਤੇ ਵਸਿੰਦਿਆਂ ਉਪਰ ਕੋਈ ਅਸਰ ਨਹੀਂ ਹੈ।

ਸੂਰਜ, ਚੰਦ, ਗ੍ਰਹਿ ਤੇ ਤਾਰੇ
ਨਿਯਮਾਂ ਦੇ ਵਿੱਚ ਘੁੰਮਣ ਸਾਰੇ
ਇਹ ਤਾਂ ਆਪਣਾ ਪੰਧ ਨੇ ਕਰਦੇ
ਇਹ ਨਾ ਆਪਣੀ ਕਿਸਮਤ ਘੜਦੇ।

ਕੇਸ ਰਿਪੋਰਟ

# ਗੁਆਂਢਣ ਦਾ ਭੂਤ

ਕੇ.ਸੀ. ਰੁਪਾਣਾ

ਉਹ ਚੰਗੀ ਭਲੀ, ਪੜ੍ਹੀ ਲਿਖੀ ਸਿਆਣੀ ਕੁੜੀ ਸੀ। ਆਪਣੇ ਮਾਪਿਆਂ ਦੇ ਘਰ ਉਹ ਕੰਮ ਕਰਦੀ ਨਹੀਂ ਸੀ ਥਕਦੀ। ਸਾਰੇ ਉਸਦੀਆਂ ਤਾਰੀਫਾਂ ਦੇ ਪੁਲ ਬੰਨਦੇ ਨਹੀਂ ਸਨ ਥਕਦੇ। ਘਰ ਦਿਆਂ ਨੇ ਆਪਣੇ ਬਰਾਬਰ ਦਾ ਘਰ ਲੱਭ ਕੇ ਉਸਨੂੰ ਸਹੁਰੇ ਘਰ ਤੋਰ ਦਿੱਤਾ। ਜਲਦੀ ਹੀ ਉਹ ਉਸ ਪਰਿਵਾਰ ਵਿਚ ਵੀ ਰਚ ਮਿਚ ਗਈ। ਪਰ ਵਿਆਹ ਤੋਂ ਡੇਢ ਮਹੀਨੇ ਬਾਅਦ ਪਤਾ ਨਹੀਂ ਉਸਨੂੰ ਕੀ ਹੋ ਗਿਆ। ਬੱਸ ਚੁੱਪ ਚਾਪ ਰਹਿਣ ਲੱਗੀ ਤੇ ਕੁਝ ਦਿਨਾਂ ਬਾਅਦ ਮੰਜਾ ਮੱਲ ਲਿਆ। ਦੋਹਾਂ ਪਰਿਵਾਰਾਂ ਦਾ ਮੰਨਣਾ ਸੀ ਕਿ ਉਸਨੂੰ ਭੈੜੀ ਨਜ਼ਰ ਨੇ ਖਾ ਲਿਆ ਹੈ। ਜੀਅ ਕਰਦਾ ਤਾਂ ਉਠ ਕੇ ਮਾੜਾ-ਮੋਟਾ ਕੰਮ ਕਰਦੀ ਤੇ ਖਾ ਪੀ ਲੈਂਦੀ, ਨਹੀਂ ਤਾਂ ਬੱਸ ਮੰਜੇ ਤੇ ਪਈ ਰਹਿੰਦੀ।

"ਪੁੱਤਰ, ਭਾਵੇਂ ਲੋਕ ਕਹਿੰਦੇ ਨੇ ਕਿ ਸੱਸਾਂ ਭੈੜੀਆਂ ਹੁੰਦੀਆਂ ਨੇ, ਪਰ ਮੈਂ ਇਸਨੂੰ ਆਪਣੀ ਧੀ ਬਣਾ ਕੇ ਰੱਖਿਆ ਹੈ। ਕਦੇ ਕਿਸੇ ਗੱਲੋਂ ਵਿਤਕਰਾ ਨਹੀਂ ਕੀਤਾ। ਕਦੇ ਕੰਮ ਕਰਨ ਨੂੰ ਨਹੀਂ ਆਖਿਆ। ਇਹ ਜੀਅ ਕਰਦੈ ਤਾਂ ਥੋੜ੍ਹਾਂ ਕਰੇ ਜਾਂ ਬਹੁਤਾ। ਮੈਂ ਤਾਂ ਇਨ੍ਹਾਂ ਦੋਨਾਂ ਜੀਆਂ ਦੇ ਕੰਮ ਵਿੱਚ ਵੀ ਕਦੇ ਕੋਈ ਦਖਲ ਨਹੀਂ ਦਿੱਤਾ। ਰੱਬ ਜਾਣੈ, ਕੀ ਹੋ ਗਿਐ, ਇਸਨੂੰ ਚੰਗੀ ਭਲੀ ਨੂੰ, ਅਸੀਂ ਤਾਂ ਇਲਾਜ਼ ਦੀ ਵੀ ਕੋਈ ਕਸਰ ਨਹੀਂ ਛੱਡੀ।" ਉਸਦੀ ਸੱਸ ਆਖਦੀ।

"ਇਸਦੇ ਬੀਮਾਰ ਹੋਣ ਤੋਂ ਪਹਿਲਾਂ ਕੋਈ ਘਟਨਾ ਤਾਂ ਵਾਪਰੀ ਹੋਊ ?" ਮੈਂ ਪੁੱਛਿਆ।

"ਪੁੱਤਰ, ਮੈਨੂੰ ਬਹੁਤਾ ਤਾਂ ਯਾਦ ਨਹੀਂ। ਆਪਸ ਵਿੱਚ ਗੁੱਸੇ ਗਿਲੇ ਹੋਏ ਹੋਣਗੇ ਦੋਵੇਂ ਜੀਅ। ਇਕ ਦਿਨ ਮੈਨੂੰ ਸਵੇਰੇ ਚਾਹ ਪੀਂਦਿਆਂ ਕਹਿਣ ਲੱਗੀ ਕਿ ਰਾਤ ਮੈਨੂੰ ਡਰ ਲੱਗਦਾ ਸੀ। ਸੱਚੀ ਗੱਲ ਐ, ਮੈਂ ਇਹਨੂੰ ਸਾਡੇ ਘਰਾਂ ਚੋਂ ਕਸ਼ਰ ਨਾਲ ਮਰੀ ਗੁਆਂਢੀਆਂ ਦੀ ਨੌਜਵਾਨ ਨੂੰਹ ਜੀਤੋ ਦੀ ਕਹਾਣੀ ਸੁਣਾ ਬੈਠੀ। ਉਸਦਾ ਵੀ ਸਾਡੇ ਘਰ ਬਹੁਤ ਆਉਣ ਜਾਣ ਸੀ। ਇਹ ਸੁਣਕੇ ਚੁੱਪ ਕਰ ਗਈ। ਮੈਂ ਅਗਲੇ ਦਿਨ ਡਰਦੀ ਮਾਰੀ ਡੇਰੇ ਆਲੇ ਸੰਤਾਂ ਕੋਲ ਚਲੀ ਗਈ। ਉਨ੍ਹਾਂ ਮੈਨੂੰ ਧਾਗਾ ਕਰਕੇ ਦਿੱਤਾ ਤੇ ਨੂੰਹ ਨੂੰ ਬਾਹਰ ਅੰਦਰ ਜਾਣ ਤੋਂ ਵਰਜ ਦਿੱਤਾ।" ਕੁਝ ਦਿਨ ਇਸਨੂੰ ਅਰਾਮ ਰਿਹਾ ਤੇ ਮੈਂ ਵੀ ਗੱਲ ਆਈ-ਗਈ ਕਰ ਦਿੱਤੀ।" ਉਸਦੀ ਸੱਸ ਦੱਸਣ ਲੱਗੀ।

"ਫੇਰ ਕੀ ਹੋਇਆ ਸੰਤਾਂ ਦੇ ਧਾਗੇ ਨੇ ਕੋਈ ਅਸਰ ਨਹੀਂ ਕੀਤਾ ?"

"ਪੁੱਤਰਾ, ਗੱਲ ਉਲਟੀ ਪੈ ਗਈ। ਇਕ ਦਿਨ ਰਾਤ ਨੂੰ ਉੱਚੀ ਉੱਚੀ ਚੀਕਾਂ ਮਾਰਨ ਲੱਗ ਪਈ। ਸਾਰਾ ਆਂਢ ਗੁਆਂਢ ਕੱਠਾ ਹੋ ਗਿਆ। ਸਾਨੂੰ ਵੇਖ ਵੇਖ ਵੀ ਡਰੀ ਜਾਵੇ। ਕਹਿੰਦੀ ਮੈਨੂੰ ਗੁਆਂਢੀਆਂ ਦੀ ਮਰੀ ਨੂੰਹ ਜੀਤੋ ਤੰਗ ਕਰਦੀ ਹੈ। ਮੇਰੇ ਤਾਂ ਭਾਅਦੀ ਬਣਗੀ। ਮੈਂ ਸੋਚਿਆ, ਮੈਂ ਕਾਹਨੂੰ ਇਹਦੇ ਕੋਲ ਜੀਤੋ ਦੀ ਗੱਲ ਕਰਨੀ ਸੀ। ਰਾਤ ਤਾਂ ਜਿਵੇਂ ਕਿਵੇਂ ਨਿਕਲ ਗਈ। ਸਾਨੂੰ ਫਿਕਰ ਬਣ ਗਿਆ। ਗੁਆਂਢਣਾਂ ਤੇ ਰਿਸ਼ਤੇਦਾਰਾਂ ਨੇ ਆਖ ਆਖ ਕੇ ਨਵੇਂ ਚੱਕਰ ਚ ਫਸਾ ਦਿੱਤਾ। ਸਾਰੇ ਕਹਿੰਦੇ, ਇਹਨੂੰ ਬਾਬੇ ਵਡਭਾਗ ਦੀ ਚੌਂਕੀ ਤੇ ਲੈ ਜਾਓ। ਅਸੀਂ ਮਰਦੇ ਕਰਦੇ ਵੀ ਕੀ। ਉਥੇ ਚਲੇ ਗਏ। ਬਾਬੇ ਨੇ ਆਪਣਾ ਕੰਮ ਸ਼ੁਰੂ ਕਰ ਲਿਆ। ਚਾਰ ਚੌਂਕੀਆਂ ਭਰਨ ਤੇ ਗੱਲ ਹੋਰ ਵਿਗੜ ਗਈ।" ਉਹ ਦਸਦੀ ਰਹੀ।

"ਇੱਕ ਦਿਨ ਜੀਤੋ ਇਹਦੇ 'ਚ ਆਪ ਹੀ ਬੋਲ ਪਈ। ਕਹਿੰਦੀ ਮੈਂ ਗਿਣ ਗਿਣ ਬਦਲੇ ਲਊਂ ਥੋਡੇ ਤੋਂ, ਮੈਂ ਥੋਨੂੰ ਨੀਂ ਜਿਉਂਣ ਦੇਣਾ। ਮੇਰੀ ਮਨਤਾ ਕਰੋ। ਮੈਨੂੰ ਇਸ ਘਰੋਂ ਕੱਢਣ ਬਾਰੇ ਨਾ ਸੋਚਣਾ, ਨਹੀਂ ਤਾਂ ਮੈਂ ਭੈੜੀ ਕਰੂੰ।"

"ਇਹ ਸੁਣ ਕੇ ਸਾਡਾ ਤਾਂ ਖਾਣਾ ਪੀਣਾ ਛੁੱਟ ਗਿਆ। ਬਾਬਿਆਂ ਦੇ ਕਹਿਣ ਤੇ ਇਹਨੂੰ ਪਹਾੜਾਂ ਤੇ ਨੁਹਾਕੇ ਲਿਆਏ। ਵੱਡੇ ਡੇਰੇ ਤੇ ਗਏ। ਪਰ ਫਾਇਦਾ ਕਿਤੋਂ ਵੀ ਨਾ ਹੋਇਆ। ਇਕ ਦਿਨ ਸਾਡੀ ਰਿਸ਼ਤੇਦਾਰੀ ਚੋਂ ਕਿਸੇ ਨੇ ਦੱਸਿਆ ਕਿ ਮਟੀਲੀ ਦਾ ਇੱਕ ਬਾਬਾ ਜੀਤੋ ਦੀ ਭਟਕਦੀ ਰੂਹ ਦੀ ਮੁਕਤੀ ਕਰ ਸਕਦੈ, ਅਸੀਂ ਉੱਥੇ ਜਾਣ ਦਾ ਪ੍ਰੋਗਰਾਮ ਬਣਾਉਂਦੇ ਹੀ ਸਾਂ ਕਿ ਉਸੇ ਰਾਤ ਹੋਰ ਈ ਭਾਣਾ ਵਾਪਰ ਗਿਆ।" ਉਸਦੀ ਸੱਸ ਨੇ ਦੱਸਿਆ।

"ਕੀ ਹੋਇਆ ਮਾਤਾ ਜੀ ਫਿਰ," ਮੈਂ ਪੁੱਛਿਆ।

"ਪੁੱਤਰ, ਅੱਧੀ ਰਾਤ ਨੂੰ ਮੇਰਾ ਪੁੱਤ ਚੀਂਕਣ ਲੱਗ ਪਿਆ, ਮੈਨੂੰ ਬਚਾਓ, ਮੈਨੂੰ ਬਚਾਓ। ਅਸੀਂ ਉੱਠੇ, ਬਾਰ ਖੜਕਾਇਆ। ਪਰ ਕੌਣ ਖੋਲ੍ਹੇ ? ਆਂਢ ਗੁਆਂਢ ਕੱਠਾ ਹੋ ਗਿਆ। ਇਕ ਮੁੰਡੇ ਨੇ ਹਿੰਮਤ ਕੀਤੀ। ਬਾਰੀ ਦੀ ਜਾਲੀ ਤੋੜ ਕੇ, ਅੰਦਰ ਬੜਕੇ ਬੂਹਾ ਖੋਲ੍ਹਿਆ। ਅੰਦਰ ਬੈੱਡ 'ਤੇ ਇਹ ਮੇਰੇ ਪੁੱਤ ਦਾ ਗਲ ਫੜੀ ਬੈਠੀ ਸੀ। ਫਿਰ ਕਹਿਣ ਲੱਗੀ, ਮੈਂ ਥੋਨੂੰ ਕੀ ਆਖਿਆ ਸੀ ਕਿ ਮੈਨੂੰ ਇਸ ਘਰੋਂ ਕੱਢਣ ਬਾਰੇ ਨਾ ਸੋਚਣਾ ਪਰ ਤੁਸੀਂ ਮੈਨੂੰ ਮਾਰਨ ਲਈ ਮਟੀਲੀ ਜਾਣ ਨੂੰ ਫਿਰਦੇ ਹੋਂ। ਪੁੱਤ, ਅਸੀਂ ਇਸਦੇ ਪੈਰੀਂ ਚੁੰਨੀ ਧਰੀ, ਮਿੰਨਤਾਂ ਤਰਲੇ ਕੀਤੇ ਫਿਰ ਇਹਨੇ ਮੁੰਡੇ ਨੂੰ ਗਲ ਤੋਂ ਛੱਡਿਆ ? ਫਿਰ ਉਸ ਦਿਨ ਤੋਂ ਬਾਅਦ ਇਹਨੇ ਜੋ ਕਿਹਾ, ਅਸੀਂ ਆਖਾ ਨਹੀਂ ਮੋੜਿਆ। ਮੈਂ ਤਾਂ ਤੁਹਾਨੂੰ ਬੁਲਾਕੇ ਵੀ ਡਰੀ ਜਾਨੀਂ ਆਂ ਕਿਤੇ ਕੋਈ ਹੋਰ ਭਾਣਾ ਨਾ ਵਾਪਰ ਜਾਵੇ," ਉਸਨੇ ਭਰੇ ਮਨ ਨਾਲ ਦੱਸਿਆ।

"ਗਲੀ ਗੁਆਂਢ ਤੇ ਰਿਸ਼ਤੇਦਾਰ ਹੁਣ ਤੁਹਾਨੂੰ ਇਹਦੇ ਇਲਾਜ ਲਈ ਕੋਈ ਮਸ਼ਵਰਾ ਨਹੀਂ ਦਿੰਦੇ ?" ਮੈਂ ਗੱਲ ਅੱਗੇ ਤੋਰੀ।

"ਪੁੱਤ, ਹੁਣ ਤਾਂ ਸਾਰੇ ਮੁੱਖ ਮੋੜ ਗਏ ਆ। ਗਲੀ ਗੁਆਂਢ ਵਾਲੇ ਤਾਂ ਹੁਣ ਸਾਡੇ ਬਾਰ ਮੂਹਰ ਦੀ ਨੀਂ ਲੰਘਦੇ, ਕਿਤੇ ਜੀਤੋ ਦੀ ਕਸਰ ਉਨ੍ਹਾਂ ਦਾ ਨੁਕਸਾਨ ਨਾ ਕਰ ਦੇਵੇ। ਰਿਸ਼ਤੇਦਾਰ ਵੀ ਕੋਈ ਨਹੀਂ ਬਹੁੜਦਾ। ਬੱਸ ਇਹ ਮੰਜੇ ਤੇ ਪਈ ਰਹਿੰਦੀ ਆ ਤੇ ਮਾੜਾ-ਮੋਟਾ ਕੰਮ ਸੰਭਾਲਦੀ ਹਾਂ ਮੈਂ। ਮੇਰਾ ਪੁੱਤ ਵੀ ਖੇਤ ਦਾ ਕੰਮ ਅਣਮੰਨੇ ਮੰਨ ਨਾਲ ਹੀ ਕਰਦੈ। ਅਸੀਂ ਪਹਿਲਾਂ ਜਿੰਨੇ ਸੁਖੀ ਸਾਂ, ਹੁਣ ਉਨੇ ਹੀ ਦੁਖੀ ਆਂ। ਤੁਸੀਂ ਸਾਡਾ ਕੁਝ ਸੁਆਰ ਦਿਓ ਤਾਂ ਥੋਡਾ 'ਸਾਨ ਉਮਰ ਭਰ ਨਹੀਂ ਭੁੱਲਾਂਗੀ," ਉਸਨੇ ਇਹ ਆਖ ਕੇ ਆਪਣੀ ਗੱਲ ਨਬੇੜੀ।

ਪਰਿਵਾਰ ਦੀ ਨੂੰਹ ਨਾਲ ਗੱਲਬਾਤ ਕਰਨ ਤੋਂ ਪਹਿਲਾਂ ਅਸੀਂ ਉਸਦੇ ਪਤੀ ਨੂੰ ਆਪਣੇ ਪਾਸ ਬੁਲਾਇਆ। ਉਹ ਘਰ ਦੀ ਹਾਲਤ ਤੋਂ ਬਹੁਤ ਨਿਰਾਸ਼ ਸੀ। ਸਾਡੇ ਪੁੱਛਣ ਤੇ ਉਹ ਕਹਿਣ ਲੱਗਾ, "ਕੀ ਦੱਸਾਂ ਜੀ, ਤੁਹਾਨੂੰ ... ਸਾਡਾ ਤਾਂ ਘਰ ਈ ਉਜੜ ਗਿਐ। ਪ੍ਰੀਤ ਦੇ ਇਲਾਜ ਲਈ ਅਸੀਂ ਸਾਧ ਸਿਆਣਿਆਂ ਦੇ ਘਰ ਭਰ ਦਿੱਤੇ ਨੇ। ਜਿਸਨੇ ਜੋ ਕਿਹਾ, ਅਸੀਂ ਉਵੇਂ ਹੀ ਕੀਤਾ। ਜੋ ਮੰਗਿਆ, ਉਹੀ ਦਿੱਤਾ ਪਰ ਕਿਤੋਂ ਭੋਰਾ ਆਰਾਮ ਨਹੀਂ ਆਇਆ। ਹੁਣ ਤਾਂ ਸਭ ਕੁੱਝ ਕਰਕੇ ਥੱਕ ਗਏ ਹਾਂ, ਬੱਸ ਤੁਹਾਡੀ ਆਸ ਬਾਕੀ ਹੈ।" "ਤੁਹਾਨੂੰ ਕੀ ਲਗਦੈ ਕਿ ਤੁਹਾਡੀ ਪਤਨੀ ਵਿਚ ਸੱਚਮੁੱਚ ਹੀ ਮਰ ਚੁੱਕੀ ਗੁਆਂਢਣ ਦੀ ਰੂਹ ਪ੍ਰਵੇਸ਼ ਕਰ ਗਈ ਐ ?", ਮੈਂ ਪੁੱਛਿਆ।

ਪਹਿਲਾਂ ਤਾਂ ਕਦੇ ਸਾਡੇ ਆਰ-ਪਰਿਵਾਰ ਵਿਚ ਕੋਈ ਇਸ ਤਰ੍ਹਾਂ ਦੀ ਗੱਲ ਨਹੀਂ ਵਾਪਰੀ। ਉਂਝ ਅਖਬਾਰਾਂ ਚ ਤੁਹਾਡੇ ਬਾਰੇ ਵੀ ਬਹੁਤ ਵਾਰ ਪੜ੍ਹਿਐ ਕਿ ਭੂਤ ਪ੍ਰੇਤਾਂ ਦੇ ਕੇਸਾਂ ਵਿੱਚ ਅਸਲ ਕਾਰਨ ਹੋਰ ਹੁੰਦੇ ਨੇ। ਪਰ ਹੁਣ ਤਾਂ ਸਭ ਕੁਸ਼ ਮੇਰੇ ਸਾਹਮਣੇ ਹੀ ਵਾਪਰਿਐ, ਮੰਨੀਏ ਨਾ ਤਾਂ ਕੀ ਕਰੀਏ। ਉਂਝ ਵੀ ਅਸੀਂ ਖੇਤੀ ਕਰਨ ਵਾਲੇ ਸਾਧਾਰਨ ਬੰਦੇ ਆਂ। ਜਿਵੇਂ ਕੋਈ ਆਖ ਦੇਵੇ ਮੰਨ ਲਈਦੀ ਐ। ਬਹੁਤਾ ਪਰਖ ਪੜਚੋਲ ਵਿਚ ਨਹੀਂ ਪਈਦਾ।" ਉਸਨੇ ਦੱਸਿਆ:

"ਤੁਹਾਡੀ ਨਜ਼ਰ 'ਚ ਕੋਈ ਇਸ ਤਰ੍ਹਾਂ ਦੀ ਘਟਨਾ ਤਾਂ ਨਹੀਂ ਵਾਪਰੀ, ਜਿਸ ਤੋਂ ਤੁਹਾਡੀ ਪਤਨੀ ਡਰੀ ਹੋਵੇ ?", ਮੈਂ ਗੱਲ ਦੀ ਤਹਿ ਜਾਨਣ ਲਈ ਉਸਨੂੰ ਪੁੱਛਿਆ।

"ਇਹ ਤਾਂ ਜੀ ਮੈਨੂੰ ਚੰਗੀ ਤਰ੍ਹਾਂ ਯਾਦ ਹੈ ਕਿ ਇਕ ਦਿਨ ਅਸੀਂ ਮੋਟਰਸਾਇਕਲ ਤੇ ਸਹਿਰ ਜਾ ਰਹੇ ਸਾਂ। ਰਸਤੇ 'ਚ ਐਕਸੀਡੈਂਟ ਹੋਇਆ ਪਿਆ ਸੀ। ਇਕ ਆਦਮੀ ਦੀ ਥਾਂ ਤੇ ਹੀ ਮੌਤ ਹੋ ਗਈ ਸੀ। ਪ੍ਰੀਤ ਉਸਨੂੰ ਵੇਖ ਕੇ ਸਹਿਮ ਗਈ ਤੇ ਘਰ ਆ ਕੇ ਡਰਨ ਲੱਗ ਪਈ। ਕੁਸ਼ ਸਾਡੀ ਮਾਤਾ ਨੇ ਡਰਾ ਦਿੱਤਾ। ਆਂਢ ਗੁਆਂਢ ਤੋਂ ਜਾਂ ਮਾਤਾ ਤੋਂ ਇਸਨੇ ਜੀਤੋ ਗੁਆਂਢਣ ਬਾਰੇ ਸੁਣ ਲਿਆ ਤੇ ਫਿਰ ਇਹ ਸਿਲਸਿਲਾ ਸ਼ੁਰੂ ਹੋ ਗਿਆ", ਉਸਨੇ ਦੱਸਿਆ।

"ਤੁਹਾਡੇ ਪਰਿਵਾਰ 'ਚ ਕੋਈ ਹੋਰ ਮਸਲਾ ਹੋਵੇ ਜਾਂ ਆਪਸ 'ਚ ਕੋਈ ਗਿਲਾ ਸ਼ਿਕਵਾ ?"

"ਇਸ ਤਰ੍ਹਾਂ ਦੀ ਕੋਈ ਗੱਲ ਨਹੀਂ ਹੈ। ਪ੍ਰੀਤ ਦੀ ਬਿਮਾਰੀ ਤੋਂ ਬਾਅਦ ਅਸੀਂ ਬਹੁਤ ਪ੍ਰੇਸ਼ਾਨ ਆਂ। ਅੱਗੇ ਹੁਣ ਐਵੇਂ ਇਕ ਦੂਸਰੇ ਤੇ ਖਿਝਦੇ ਰਹੀਦਾ। ਬਾਕੀ ਤੁਸੀਂ ਘਰ ਦੇ ਮਾਹੌਲ ਬਾਰੇ ਬਿਨ੍ਹਾਂ ਝਿਜਕ ਪ੍ਰੀਤ ਤੋਂ ਵੀ ਪੁੱਛ ਸਕਦੇ ਹੋ।", ਉਹ ਬੋਲਿਆ।

ਗੱਲ ਕਾਫੀ ਸਪਸ਼ਟ ਹੋ ਚੁੱਕੀ ਸੀ ਪਰ ਪਰਿਵਾਰ ਦੀ ਨੂੰਹ ਤੋਂ ਪੁੱਛ ਪੜਤਾਲ ਕੀਤੇ ਬਿਨਾ ਕੋਈ ਸਿੱਟਾ ਨਹੀਂ ਕੱਢਿਆ ਜਾ ਸਕਦਾ ਸੀ। ਅਸੀਂ ਉਸਨੂੰ ਆਪਣੇ ਪਾਸ ਬੁਲਾਇਆ। ਉਸਦੇ ਚਿਹਰੇ ਤੇ ਉਦਾਸੀ ਛਾਈ ਹੋਈ ਸੀ। ਕਾਫੀ ਸਮਾਂ ਉਹ ਸਾਡੀਆਂ ਗੱਲਾਂ ਸੁਣਦੀ ਰਹੀ ਪਰ ਬੋਲੀ ਕੁਝ ਨਾ। ਅਸੀਂ ਉਸਨੂੰ ਬੁਲਾਉਣ ਦੀ ਕੋਸ਼ਿਸ਼ ਕਰਦੇ ਰਹੇ। ਉਸ ਦਾ ਪਤੀ ਵੀ ਪਾਸ ਹੀ ਸੀ। ਉਹ ਉੱਠ ਕੇ ਬੈਠ ਗਈ। ਹੌਲੀ-ਹੌਲੀ ਸਿਰ ਮਾਰਦੇ ਹੋਏ ਉਸਨੇ ਬੋਲਣਾ ਸ਼ੁਰੂ ਕੀਤਾ, "ਤੁਸੀਂ ਮੇਰਾ ਕੁਸ਼ ਨੀ ਵਿਗਾੜ ਸਕਦੇ। ਤੁਸੀਂ ਏਸ ਘਰ ਦਾ ਜ਼ਰੂਰ ਹੀ ਨੁਕਸਾਨ ਕਰਵਾ ਕੇ ਹਟੋਗੇ। ਮੈਂ ਜੀਤੋ ਬੋਲਦੀ ਆਂ, ਭਲੀ ਚਾਹੁੰਦੇ ਹੋ ਤਾਂ ਏਥੋਂ ਚਲੇ ਜਾਓ।" ਇਹ ਆਖ ਕੇ ਉਹ ਚੁਪ ਕਰ ਗਈ ਤੇ ਫਿਰ ਮੰਜੇ ਤੇ ਪੈ ਗਈ। ਚਾਹ ਪਾਣੀ ਪੀਣ ਉਪਰੰਤ ਅਸੀਂ ਉਸਦੇ ਪਤੀ ਨੂੰ ਉਥੋਂ ਭੇਜ ਦਿੱਤਾ। ਰੋਗੀ ਨੂੰ ਵਿਸ਼ਵਾਸ਼ ਵਿੱਚ ਲਿਆ। ਉਸਨੂੰ ਸਹੁਰੇ ਪਰਿਵਾਰ ਦੇ ਕਿਸੇ ਮੈਂਬਰ ਤੇ ਕੋਈ ਇਤਰਾਜ ਨਹੀਂ ਸੀ। ਉਸਨੂੰ ਆਪਣੇ ਰੋਗੀ ਹੋਣ ਦਾ ਬਹੁਤ ਦੁਖ ਸੀ। ਇਸੇ ਨਿਰਾਸ਼ਾ ਵਿਚ ਹੀ ਉਹ ਮੰਜਾ ਮੱਲੀ ਰੱਖਦੀ ਸੀ। ਉਸਨੇ ਦੱਸਿਆ ਕਿ ਉਸਨੂੰ ਕੁਸ਼ ਪਤਾ ਨਹੀਂ ਲਗਦਾ ਕਿ ਉਹ ਕੀ ਬੋਲ ਜਾਂਦੀ ਹੈ। ਜਦ ਉਹ ਮਰ ਚੁੱਕੀ ਗੁਆਂਢਣ ਦੀ ਆਵਾਜ਼ ਵਿੱਚ ਬੋਲਦੀ ਹੈ ਤਾਂ ਆਪਣੇ ਆਪ ਵਿਚ ਨਹੀਂ ਹੁੰਦੀ। ਆਪਣੇ ਪਤੀ ਨੂੰ ਗਲ ਤੋਂ ਫੜਨ ਸਬੰਧੀ ਵੀ ਉਸਨੇ ਅਗਿਆਨਤਾ ਪ੍ਰਗਟ ਕੀਤੀ। ਉਸਨੇ ਸਾਨੂੰ ਵਿਸ਼ਵਾਸ਼ ਦਿਵਾਇਆ ਕਿ ਉਹ ਬਿਲਕੁਲ ਸੱਚ ਬੋਲ ਰਹੀ ਹੈ। ਕੇਸ ਸਪਸ਼ਟ ਸੀ। ਐਕਸੀਡੈਂਟ 'ਚ ਮੌਤ ਤੋਂ ਪੈਦਾ ਹੋਏ ਡਰ ਤੋਂ ਹੀ ਇਹ ਮਸਲਾ ਸ਼ੁਰੂ ਹੋਇਆ। ਉਸਦੇ ਗੁਆਂਢ ਤੇ ਸਾਧ ਸਿਆਣਿਆਂ ਨੇ ਡਰ ਦਾ ਰੂਪ ਬਦਲ ਦਿੱਤਾ। ਉਸਦੇ ਅਚੇਤ ਮਨ 'ਚ ਗੁਆਂਢਣ ਦਾ ਭੂਤ ਘਰ ਕਰ ਗਿਆ। ਸੰਮੋਹਨ ਨੀਂਦ ਰਾਹੀਂ ਅਸੀਂ ਉਸਨੂੰ ਇਸ ਡਰ ਤੋਂ ਮੁਕਤ ਕਰ ਦਿੱਤਾ। ਉਸਨੂੰ ਇਹ ਵਿਸ਼ਵਾਸ਼ ਦਿਵਾਇਆ ਕਿ ਹੁਣ ਉਹ ਬਿਲਕੁਲ ਠੀਕ ਹੈ ਤੇ ਜ਼ਿੰਦਗੀ ਭਰ ਉਸਨੂੰ ਕੋਈ ਕਸਰ ਨਹੀਂ ਹੋਵੇਗੀ। ਉਹ ਬਹੁਤ ਆਤਮ ਵਿਸ਼ਵਾਸ਼ ਨਾਲ ਸਾਡੇ ਕੋਲੋਂ ਉਠ ਕੇ ਗਈ। ਖੁਦ ਹੀ ਸਾਡੇ ਲਈ ਰੋਟੀ ਤਿਆਰ ਕੀਤੀ। ਜਦ ਅਸੀਂ ਸ਼ਾਮ ਨੂੰ ਵਾਪਸ ਮੁੜਨ ਲੱਗੇ ਤਾਂ ਘਰ ਦਾ ਕੰਮ ਕਰ ਰਹੀ ਪ੍ਰੀਤ ਦੇ ਚਿਹਰੇ ਤੇ ਅੰਤਾਂ ਦੀ ਖੁਸ਼ੀ ਸੀ। ਉਸ ਦਿਨ ਤੋਂ ਬਾਅਦ ਡਰ ਉਸਦੇ ਨੇੜੇ ਦੀ ਨਹੀਂ ਲੰਘਿਆ। ਉਹਨਾਂ ਦਾ ਸਾਰਾ ਪਰਿਵਾਰ ਹੁਣ ਰੰਗੀਂ ਵਸਦਾ ਹੈ।

## ਖਾਂਦੇ ਪੂਜਾ ਦਾ ਮਾਲ



ਥੱਕੀ ਸੰਤਾਂ ਕੋਲ ਜਾ ਕੇ ਮੈਂ
ਮੂੰਹੋਂ ਮੰਗੀਆਂ ਭੇਂਟਾਂ ਚੜ੍ਹਾ ਕੇ ਮੈਂ
ਮੇਰਾ ਹੋਇਆ ਨਹੀਂ ਹੱਲ ਸਵਾਲ
ਮੈਨੂੰ ਨਫ਼ਰਤ ਹੈ ਸੰਤਾਂ ਨਾਲ
ਇਹ ਖਾਂਦੇ ਪੂਜਾ ਦਾ ਮਾਲ।

ਜੋ ਦੁਖੀ ਇਨਾਂ ਕੋਲ ਜਾਂਦੇ ਨੇ,
ਇਹ ਲੁੱਟ ਉਨ੍ਹਾਂ ਨੂੰ ਖਾਂਦੇ ਨੇ,
ਇਹ ਖੇਡਦੇ ਨੇ ਐਸੀ ਚਾਲ,
ਮੈਨੂੰ ਨਫ਼ਰਤ ਹੈ ਸੰਤਾਂ ਨਾਲ,
ਇਹ ਖਾਂਦੇ ਪੂਜਾ ਦਾ ਮਾਲ।

ਐਵੇਂ ਸੰਤਾਂ ਪਿੱਛੇ ਲੱਗੀ ਮੈਂ,
ਕੁੱਝ ਮਿਲਿਆ ਨਾ ਗਈ ਠੱਗੀ ਮੈਂ,
ਇਨਾਂ ਕਰਿਆ ਮੇਰਾ ਬੁਰਾ ਹਾਲ,
ਮੈਨੂੰ ਨਫ਼ਰਤ ਹੈ ਸੰਤਾਂ ਨਾਲ
ਇਹ ਖਾਂਦੇ ਪੂਜਾ ਦਾ ਮਾਲ

ਵਿਗਿਆਨਕ ਢੰਗ ਅਪਣਾ ਕੇ ਮੈਂ,
ਡਾਕਟਰ ਤੋਂ ਇਲਾਜ ਕਰਾ ਕੇ ਮੈਂ,
ਇੱਕ ਧੀ ਤੇ ਇੱਕ ਪੁੱਤ ਰਹੀ ਪਾਲ,
ਮੈਨੂੰ ਨਫ਼ਰਤ ਹੈ ਸੰਤਾਂ ਨਾਲ,
ਇਹ ਖਾਂਦੇ ਪੂਜਾ ਦਾ ਮਾਲ।

ਮਨਜੀਤ 'ਘਣਗਸ' ਸਮਝਾਵੇ,
ਕੋਈ ਸੰਤਾਂ ਕੋਲੇ ਨਾ ਜਾਵੇ,
ਇਹ ਕਰ ਦਿੰਦੇ ਲੋਕੋ ਕੰਗਾਲ,
ਮੈਨੂੰ ਨਫ਼ਰਤ ਹੈ ਸੰਤਾਂ ਨਾਲ,
ਇਹ ਖਾਂਦੇ ਪੂਜਾ ਦਾ ਮਾਲ।

ਮਨਜੀਤ ਘਣਗਸ 94171-44562

## ਬੰਦੇ ਦਿੱਤਾ ਜਨਮ ਰੱਬ ਨੂੰ

ਲੋਕੀਂ ਮੂਰਖ ਨਹੀਂ ਮੰਨਦੇ ਪਰ ਸਿੱਧ ਕਰ ਦਿੱਤਾ ਅੱਜ ਨੇ।
ਬੰਦੇ ਦਿੱਤਾ ਜਨਮ ਰੱਬ ਨੂੰ, ਨਾ ਬੰਦੇ ਨੂੰ ਰੱਬ ਨੇ।
ਜੇ ਰੱਬ ਹੋਵੇ ਇਹਦੇ ਨਾਂ ਤੇ, ਕਿਉਂ ਫਿਰ ਲੁੱਟਾਂ ਹੋਵਣ।
ਐਸ਼ ਉਡਾਵਣ ਕਿਉਂ ਵਿਹਲੜ ਤੇ, ਕਾਮੇ ਭੁੱਖੇ ਸੌਂਵਣ।
ਰੋਜ਼ੀ ਖਾਤਰ ਖੋਲ੍ਹ ਦੁਕਾਨਾਂ, ਰੱਖੀਆਂ ਅੱਡੋ ਅੱਡ ਨੇ।
ਬੰਦੇ ਦਿੱਤਾ ਜਨਮ ਰੱਬ ਨੂੰ...........................
ਆਪੇ ਕਰਨ ਕਰਾਉਣ ਵਾਲਾ, ਕਿਉਂ ਜੱਗ ਤੋਂ ਬੁਰਾ ਕਰਾਵੇ
ਅਬਲਾ ਦੀ ਕੋਈ ਇੱਜ਼ਤ ਲੁੱਟਦੈ, ਕਿਉਂ ਨਾ ਰੱਬ ਹਟਾਵੇ।
ਰੱਬ ਹੋਵੇ ਤਾਂ ਮਾਸ ਨਹੁੰਆਂ ਤੋਂ ਕਿਉਂ ਹੁੰਦੇ ਫਿਰ ਅੱਡ ਨੇ।
ਬੰਦੇ ਦਿੱਤਾ ਜਨਮ ਰੱਬ ਨੂੰ...........................
ਰੱਬ ਦੇ ਭਰਮ ਭੁਲੇਖਿਆਂ ਦੇ ਵਿੱਚ, ਘਿਰਕੇ ਰਹਿ ਗਈ ਦੁਨੀਆਂ।
ਵਿਗਿਆਨ ਦਾ ਚਾਨਣ ਹੁੰਦਿਆਂ ਵੀ ਕਿਸ ਰਸਤੇ ਪੈ ਗਈ ਦੁਨੀਆਂ।
ਲਾਉਂਣ ਵਾਲਾ ਕੋਈ ਮਗਰ ਚਾਹੀਦਾ, ਲੋਕ ਤਾਂ ਲਾਈਲੱਗ ਨੇ।
ਬੰਦੇ ਦਿੱਤਾ ਜਨਮ ਰੱਬ ਨੂੰ...........................

ਤਾਰੀ ਗੋਲੇਵਾਲੀਆ, 99882-86466

## ਪਖੰਡੀ ਬਾਬਿਓ...?

ਗੱਲਾਂ ਰੱਬ ਦੇ ਰਾਹ ਦੀਆਂ ਕਰਨ ਸਾਰੇ, ਅੱਖੀਂ ਕਿਸੇ ਨਾ ਵੇਖਿਆ ਰੱਬ ਸਾਂਵਾਂ।
ਰੱਬ ਪਾਉਣ ਦੀਆਂ ਜੁਗਤਾਂ ਸਭ ਦਸਦੇ, ਪਾ ਸਕਿਆ ਨਾ ਰੱਬ ਨੂੰ ਕੋਈ ਖ਼ੁਦ ਟਾਵਾਂ।
ਕਿਸੇ ਥਾਂ ਨਾ ਮਿਲਿਆ ਰੱਬ ਮੈਨੂੰ, ਤਲਾਸ਼ ਥੱਕਿਆ ਮੈਂ ਉਹਦੀਆਂ ਸਭ ਥਾਵਾਂ।
ਫਿਰਕਾ ਪ੍ਰਸਤਾਂ ਨੇ ਤੋੜੇ ਸਭ ਘਰ ਉਸਦੇ, ਨਸਦਾ ਵੇਖਿਆ ਨਹੀਂ ਉਹ ਕਿਸੇ ਰਾਹਵਾਂ।
ਰੰਗ-ਰੂਪ, ਅਕਾਰ, ਨਾ ਵਜੂਦ ਕੋਈ, ਕਿਸ ਤਰ੍ਹਾਂ ਮੈਂ ਉਹਨੂੰ ਪਛਾਣ ਪਾਵਾਂ।
ਪਖੰਡੀ ਬਾਬਿਓ ਸਾਨੂੰ ਵਿਖਾਇਓ ਜਰਾ, ਥੋਨੂੰ ਦੇ ਕੇ ਭੇਜਿਐ ਜਿਹੜਾ ਮੁਖਤਿਆਰ ਨਾਵਾਂ?

ਰਾਮ ਸਿੰਘ ਨਿਰਮਾਣ

## ਮੇਰੇ ਹੱਥ ਅੱਜ ਕੱਲ੍ਹ ਦੁਆ ਵਾਸਤੇ ਖਾਲੀ ਨਹੀਂ

ਦਰਸ਼ਨ ਸਿੰਘ ਅਵਾਰਾ

# ਵੰਨਗੀ

### ਰੋਹ

ਜਦ ਉੱਠਿਆ ਰੋਹ ਸਮੁੰਦਰਾਂ ਨੂੰ
ਕੀ ਇਹਨਾਂ ਅੱਗੇ ਰੁਕ ਜਾਣੇ
ਸੋਚਾਂ ਦੇ ਦੀਵੇ ਜਦ ਜਗ ਪਏ,
ਸਭ ਚਾਨਣ ਚਾਨਣ ਹੋ ਜਾਣੈ।
ਕੀ ਹੋਇਆ ਸਾਡਾ ਨਾਂਅ ਜੁਗਨੂੰ,
ਟਿਮ ਟਿਮ ਤਾਂ ਕਰਦੇ ਰਹਿੰਦੇ ਆ,
ਤੂੰ ਰੌਸ਼ਨੀਆਂ ਨਹੀਂ ਖੋਹ ਸਕਦਾ
ਇਹਨਾਂ ਨੇਰ੍ਹਿਆਂ ਨੇ ਤਾਂ ਤੁਰ ਜਾਣੈ।
ਸਾਨੂੰ ਹੌਲੀ ਤੁਰਨਾ ਆਉਂਦਾ ਨਹੀਂ,
ਸਾਡਾ ਤਾਂ ਵੇਗ ਹੈ ਤੇਜ਼ ਬੜਾ,
ਸਾਡੇ ਵਹਿਣਾਂ ਅੱਗੇ ਖੜ੍ਹ ਤਾਂ ਸਹੀ,
ਤੂੰ ਮਿੱਟੀ ਵਾਂਗੂ ਖੁਰ ਜਾਣੈ।
ਜਦ ਜਾਗ ਪਿਆ ਰੋਹ ਲੋਕਾਂ ਦਾ,
ਤੈਨੂੰ ਦੰਦਲ ਦਾਤੀ ਫਿਰ ਜਾਣੀ,
ਤੈਨੂੰ ਮਾਰਿਆ ਇੱਕ ਹਝੋਕਾ ਜੇ,
ਤੂੰ ਹੱਥਾਂ ਵਿੱਚ ਹੀ ਭੁਰ ਜਾਣੈ।
ਬਹੁਤ ਹੋ ਗਿਆ ਬੱਸ ਕਰ ਹੁਣ,
ਅਸੀਂ ਜਬਰ ਤੇਰੇ ਤੋਂ ਸਤ ਗਏ ਹਾਂ,
ਸਾਨੂੰ ਝੂਠੇ ਲਾਰੇ ਨਹੀਂ ਚਾਹੀਦੇ,
ਗੱਲ ਕਹਿਕੇ ਤੂੰ ਤਾਂ ਮੁਕਰ ਜਾਣੈ।

ਰਣਬੀਰ ਕੌਰ 'ਰਾਣਾ'

### ਧਰਮ

ਬਾਜ਼ਾਂ ਦਾ ਧਰਮ ਹੁੰਦਾ ਹੈ
ਅਹਿੰਸਾ ਦਾ ਪ੍ਰਚਾਰ ਕਰਨਾ
ਚਿੜੀਆਂ ਦਾ ਆਹਾਰ ਕਰਨਾ
ਚਿੜੀਆਂ ਦਾ ਕੋਈ ਧਰਮ ਨਹੀਂ ਹੁੰਦਾ
ਚਿੜੀਆਂ ਵਿਚਾਰੀਆਂ ਤਾਂ
ਭੁੱਖੀਆਂ ਭਾਣੀਆਂ
ਬਾਜ਼ਾਂ ਤੋਂ ਡਰਦੀਆਂ ਹੀ
'ਰੱਬ-ਰੱਬ' ਕਰਦੀਆਂ ਨੇ
ਉਂਝ ਕੁੱਝ ਚਿੜੀਆਂ
ਬਾਗ਼ੀ ਵੀ ਹੁੰਦੀਆਂ ਨੇ
ਉਹ ਨਾ 'ਰੱਬ' ਤੋਂ
ਨਾ ਬਾਜ਼ਾਂ ਤੋਂ ਡਰਦੀਆਂ ਨੇ
ਇਹ ਚਿੜੀਆਂ
ਚਿੜੀਆਂ ਨਾਲ ਨਹੀਂ
ਬਾਜ਼ਾਂ ਨਾਲ ਲੜਦੀਆਂ ਨੇ
ਹਾਂ, ਇਹ ਚਿੜੀਆਂ ਜ਼ਬਰ ਖਿਲਾਫ਼
ਬਾਜ਼ਾਂ ਸੰਗ ਲੜਦੀਆਂ ਨੇ
ਤੇ ਨਾਸਤਿਕ ਹੁੰਦੀਆਂ ਨੇ।

ਪ੍ਰੋ. ਹਰਭਜਨ ਸਿੰਘ

### ਸ਼ਾਤਰ ਆਦਮੀ

ਜਖ਼ਮੀ ਪਰਿੰਦੇ ਦੇ
ਲਾ ਰਿਹੈ ਮੱਲ੍ਹਮ
ਕੀੜਿਆਂ ਦੇ ਭੌਣ ਤੇ
ਪਾ ਰਿਹੈ ਤਿਲਚੌਲੀ
ਮੰਦਿਰ ਮਸੀਤੀਂ ਜਾ ਕੇ
ਰਗੜਦੈ ਨੱਕ
ਤੇ ਹੱਥਾਂ 'ਚ ਫੜਕੇ ਮਾਲਾ
ਹਿਲਾ ਰਿਹੈ ਅਪਣਾ ਮੂੰਹ
ਪਰ ਨਿਰਦੋਸ਼ਾਂ ਤੇ ਕਰਦੈ
ਗੁੱਝੇ ਗੁੱਝੇ ਵਾਰ
ਤੇ ਪਲ 'ਚ ਕੱਟ ਦਿੰਦੈ ਧੌਣ
ਕਿਸੇ ਨਿਰਦੋਸ਼ ਦੀ
ਸ਼ਾਤਰ ਆਦਮੀ

ਜਨਕ ਰਾਜ ਜਨਕ

ਮਜ਼ਹਬੀ ਵਹਿਮ ਅਤੇ ਤੁਅੱਸਬ ਸਾਡੀ ਤਰੱਕੀ ਦੇ ਰਾਹ ਵਿੱਚ ਵੱਡੀ ਰੁਕਾਵਟ ਹਨ। ਇਹ ਹਮੇਸ਼ਾ ਸਾਡੇ ਰਾਹ ਵਿੱਚ ਰੋੜਾ ਸਾਬਤ ਹੋਏ ਹਨ ਅਤੇ ਸਾਨੂੰ



ਇਹਨਾਂ ਨੂੰ ਪਰ੍ਹੇ ਵਗਾਹ ਮਾਰਨਾ ਚਾਹੀਦਾ ਹੈ।

ਸ਼ਹੀਦ ਭਗਤ ਸਿੰਘ

*ਮਿੰਨੀ ਕਹਾਣੀ*

### ਚੁੰਨੀ

ਜਸਕਰਨ ਲੰਡੇ

ਮੈਂ ਵਿਸਾਖੀ ਦੇਖਣ ਆਪਣੀ ਮਾਸੀ ਦੇ ਪਿੰਡ ਗਿਆ। ਮੇਰੇ ਮਾਸੀ ਜੀ ਵੀ ਵਿਸਾਖੀ ਤੇ ਜਾਣ ਦੀ ਤਿਆਰੀ ਕਰ ਰਹੇ ਸਨ। ਉਨ੍ਹਾਂ ਨੇ ਮੈਨੂੰ ਪਾਣੀ ਦਾ ਗਲਾਸ ਫੜਾ ਕੇ ਆਪਣੇ ਛੇ ਸੱਤ ਸਾਲ ਦੇ ਪੋਤਰੇ ਨੂੰ ਤਾਰ ਉੱਤੋਂ ਚੁੰਨੀ ਲਾਹ ਕੇ ਲੈ ਆਉਣ ਲਈ ਕਿਹਾ। ਉਸ ਬੱਚੇ ਤੋਂ ਚੁੰਨੀ ਲਾਹੁੰਦੇ ਤੋਂ ਚੁੰਨੀ ਦਾ ਇੱਕ ਲੜ ਮਿੱਟੀ ਨਾਲ ਲੱਗ ਗਿਆ। ਇਹ ਦੇਖ ਕੇ ਮਾਸੀ ਨੇ ਆਪਣੇ ਪੋਤਰੇ ਨੂੰ ਗਾਲ੍ਹਾਂ ਕੱਢਦੀ ਹੋਈ ਨੇ ਭੱਜ ਕੇ ਉਸ ਬੱਚੇ ਦੀ ਪੋਲੀ ਜਿਹੀ ਗੱਲ੍ਹ ਤੇ ਇੱਕ ਚਪੇੜ ਜੜ ਦਿੱਤੀ। ਮਾਸੀ ਦੀਆਂ ਉਂਗਲਾਂ ਦੇ ਨਿਸ਼ਾਨ ਉਸ ਦੀ ਗੱਲ੍ਹ ਤੇ ਪੈ ਗਏ।

ਚਾਹ-ਪਾਣੀ ਪੀਣ ਤੋਂ ਬਾਅਦ ਅਸੀਂ ਮਾਸੀ ਜੀ ਨਾਲ ਵਿਸਾਖੀ ਦੇਖਣ ਚਲੇ ਗਏ, ਉੱਥੇ ਜਾ ਕੇ ਮਾਸੀ ਜੀ ਨੇ ਹੋਰਨਾਂ ਵਾਂਗ ਮਿੱਟੀ ਪੁੱਟੀ ਤੇ ਆਪਣੀ ਚੁੰਨੀ ਵਿੱਚ ਪਾ ਕੇ ਮਿੱਟੀ ਦੇ ਬਣੇ ਢੇਰ ਉੱਪਰ ਸੱਤ ਵਾਰ ਸੁੱਟ ਦਿੱਤੀ। ਜਿਸ ਨਾਲ ਮਾਸੀ ਦੀ ਚੁੰਨੀ ਅੱਧੋ ਵੱਧ ਮਿੱਟੀ ਨਾਲ ਲਿਬੜ ਗਈ ਸੀ। ਮੈਂ ਹੁਣ ਕਦੇ ਮਾਸੀ ਦੀ ਚੁੰਨੀ ਤੇ ਕਦੇ ਉਸ ਬੱਚੇ ਦੀ ਗੱਲ੍ਹ ਵੱਲ ਦੇਖ ਰਿਹਾ ਸੀ।

94176-17337

ਦ੍ਰਿਸ਼ਟੀਕੋਣ

# ਅਸ਼ਲੀਲ ਗਾਇਕੀ-ਕਾਰਨ ਅਤੇ ਹੱਲ

....ਰੇਮ ਰਾਜ ਸਟੈਨੋ



ਅੱਜ ਕੱਲ੍ਹ ਅਸ਼ਲੀਲ ਗਾਇਕੀ ਦਾ ਮੁੱਦਾ ਬੜਾ ਭਖਿਆ ਹੋਇਆ ਹੈ। 'ਇਸਤਰੀ ਜਾਗ੍ਰਿਤੀ ਮੰਚ' ਨੇ ਇਸ ਵਿਰੁੱਧ ਆਵਾਜ਼ ਉਠਾਈ ਹੈ, ਜੋ ਚੰਗੀ ਗੱਲ ਹੈ।ਅਸੀਂ ਇਸ ਮਸਲੇ ਦੇ ਵੱਖੋ-ਵੱਖਰੇ ਪਹਿਲੂਆਂ 'ਤੇ ਵਿਚਾਰ ਪੇਸ਼ ਕਰ ਰਹੇ ਹਾਂ।

ਗਾਇਕੀ ਇੱਕ ਕਲਾ ਹੈ। ਇਸਦਾ ਸਭਿਆਚਾਰ ਨਾਲ ਸਬੰਧ ਹੁੰਦਾ ਹੈ। ਇਸ ਲਈ ਪਹਿਲਾਂ ਸਭਿਆਚਾਰ ਅਤੇ ਗਾਇਕੀ ਦਾ ਸਬੰਧ ਵਿਚਾਰਦੇ ਹਾਂ।

**ਸਭਿਆਚਾਰ ਤੇ ਗਾਇਕੀ ਦਾ ਸਬੰਧ:**

ਜਗੀਰੂ ਯੁੱਗ ਦੀ ਮਿਸਾਲ ਲਵੋ। ਇਸ ਯੁੱਗ ਵਿੱਚ ਖੇਤੀ ਪੈਦਾਵਾਰ ਮੁੱਖ ਤੌਰ 'ਤੇ ਖਪਤ ਲਈ ਹੁੰਦੀ ਹੈ। ਇਸਦਾ ਕੁੱਝ ਹਿੱਸਾ ਹੀ ਵੇਚਣ-ਵੱਟਣ ਲਈ ਹੁੰਦਾ ਭਾਵ ਪੈਦਾਵਾਰ ਭੋਗਣ ਲਈ ਵੱਧ ਅਤੇ ਵੇਚਣ ਲਈ ਘੱਟ। ਇਸੇ ਕਰਕੇ ਉਦੋਂ ਦੇ ਸਭਿਆਚਾਰ ਵਿੱਚ ਵੀ ਭੋਗਵਾਦ ਭਾਰੂ ਹੁੰਦਾ ਹੈ ਜਿਸ ਕਰਕੇ ਜਗੀਰੂ ਸਭਿਆਚਾਰ ਦੀ ਗਾਇਕੀ ਵਿੱਚ ਵੀ ਭੋਗਣ ਦਾ ਅੰਸ਼ ਭਾਰੂ ਰਹਿੰਦਾ ਹੈ। ਇਸ ਦੀਆਂ ਦੋ ਮਿਸਾਲਾਂ ਲੈਂਦੇ ਹਾਂ।

ਕੁਲਦੀਪ ਮਾਣਕ ਨੇ ਗੀਤ ਗਾਇਆ:

'ਬੁੱਲ ਪਪੀਸੀਆਂ, ਗੱਲ੍ਹਾਂ ਗਲਗਲ ਨਾਰ ਦੀਆਂ।'

ਇਸੇ ਤਰ੍ਹਾਂ ਹੇਠਲੀ ਕਲੀ ਬੜੀ ਪ੍ਰਚੱਲਿਤ ਰਹੀ ਹੈ:

"ਮੈਂ ਬੱਕਰਾ ਦੇਨੀਂ ਆਂ ਪੀਰ ਦਾ, ਮੇਰੇ ਸਿਰ ਦਾ ਸਾਈਂ ਮਰੇ।
ਕੁੱਤੀ ਮਰੇ ਫਕੀਰ ਦੀ ਜਿਹੜੀ ਚਊਂ ਚਊਂ ਨਿੱਤ ਕਰੇ।
ਪੰਜ ਸੱਤ ਮਰਨ ਗਵਾਂਢਣਾਂ ਤੇ ਰਹਿੰਦੀਆਂ ਨੂੰ ਤਾਪ ਚੜ੍ਹੇ।
ਹੱਟੀ ਜਲੇ ਕਰਾੜ ਦੀ ਜਿੱਥੇ ਦੀਵਾ ਨਿੱਤ ਬਲੇ।
ਗਲੀਆਂ ਹੋ ਜਾਣ ਸੁੰਨੀਆਂ ਜਿੱਥੇ ਮੇਰਾ ਮਿਰਜਾ ਯਾਰ ਫਿਰੇ।"

ਇਹ ਮਿਸਾਲਾਂ ਤੋਂ ਦੇਖਿਆ ਜਾ ਸਕਦਾ ਹੈ ਕਿ ਇਸ (ਗਾਇਕੀ) ਵਿੱਚ ਔਰਤ-ਮਰਦ ਦਾ ਭੋਗਣ ਦਾ ਅੰਸ਼ ਭਾਰੂ ਹੈ।

ਸੋ ਕਿਸੇ ਵੀ ਵੇਲੇ ਦੀ ਗਾਇਕੀ ਉਸ ਸਮੇਂ ਦੇ ਹੋਰ ਭਾਰੂ ਸਭਿਆਚਾਰ ਤੋਂ ਕੋਈ ਨਿੱਖੜੀ ਹੋਈ ਨਹੀਂ ਹੁੰਦੀ।

**ਗਾਇਕੀ ਦਾ ਜਮਾਤੀ ਕਿਰਦਾਰ:**

ਅਸ਼ਲੀਲ ਗਾਇਕੀ ਕੀ ਹੈ? ਉਹ ਗਾਇਕੀ ਹੈ ਜੋ ਸ਼ੋਭਦੀ ਨਾ ਹੋਵੇ ਭਾਵ ਇਹ ਕਿ ਜੋ ਲੱਜਾ (ਸ਼ਰਮ) ਪੈਦਾ ਕਰਦੀ ਹੋਵੇ। ਜਗੀਰੂ ਸਮਾਜ ਦੀ ਮਿਸਾਲ ਲੈਂਦੇ ਹਾਂ। ਉਦੋਂ ਜਗੀਰਦਾਰ ਅਤੇ ਰਜਵਾੜੇ ਸਮਾਜ 'ਤੇ ਭਾਰੂ ਸਨ। ਉਹ ਵੱਧ ਤੋਂ ਵੱਧ ਔਰਤਾਂ ਰੱਖਦੇ ਸਨ। ਇਸ ਵਿੱਚੋਂ ਹੀ ਉਹ ਔਰਤ ਦੀ ਸਰੀਰਕ ਸੁੰਦਰਤਾ ਵਾਲੀ ਗਾਇਕੀ ਨੂੰ ਪ੍ਰਫੁੱਲਤ ਕਰਕੇ ਆਨੰਦ ਮਾਣਦੇ ਸਨ, ਔਰਤਾਂ ਦੇ ਮੁਜ਼ਰੇ ਕਰਵਾਉਂਦੇ ਸਨ। ਇਸ ਲਈ ਅਜਿਹੀ ਗਾਇਕੀ ਉਨ੍ਹਾਂ ਲਈ ਸ਼ਲੀਨ ਸੀ। ਇਸਦੇ ਉਲਟ ਵਾਲੀ ਗਾਇਕੀ ਉਨ੍ਹਾਂ ਨੂੰ ਅਨੰਦਤ ਨਹੀਂ ਸੀ ਕਰਦੀ। ਕਦੇ ਕਿਸੇ ਨੇ ਪੜ੍ਹਿਆ-ਸੁਣਿਆ ਨਹੀਂ ਹੋਵੇਗਾ ਕਿ ਜਗੀਰਦਾਰ ਅਤੇ ਰਜਵਾੜਿਆਂ ਨੇ ਆਪਣੇ ਦਰਬਾਰਾਂ ਅੰਦਰ ਲੋਕਾਂ ਦੇ ਨਾਇਕਾਂ ਦੀਆਂ ਵਾਰਾਂ ਗਵਾਈਆਂ ਸਨ। ਇਸੇ ਲਈ ਜਗੀਰੂ ਯੁੱਗ ਅੰਦਰ ਭੋਗਵਾਦੀ ਅਸ਼ਲੀਲ ਗਾਇਕੀ ਵਾਲਾ ਸਭਿਆਚਾਰ ਭਾਰੂ ਰਹਿੰਦਾ ਹੈ।

ਇਸੇ ਯੁੱਗ 'ਚ ਅਸ਼ਲੀਲ ਗਾਇਕੀ ਦੇ ਨਾਲ ਲੋਕਪੱਖੀ ਗਾਇਕੀ ਵੀ ਪੈਦਾ ਹੋਈ, ਕਿਉਂ? ਇਹ ਸਮਝਣਾ ਜ਼ਰੂਰੀ ਹੈ।

ਜਦੋਂ ਅਸੀਂ ਭਾਰੂ ਸਭਿਆਚਾਰ ਦੀ ਗੱਲ ਕਰਦੇ ਹਾਂ ਤਾਂ ਇਸਦਾ ਅਰਥ ਆਪਣੇ ਆਪ ਹੀ ਇਹ ਬਣ ਜਾਂਦਾ ਹੈ ਕਿ ਇਸ ਵਿੱਚ ਇਸਦਾ ਵਿਰੋਧੀ ਅੰਸ਼ ਵੀ ਮੌਜੂਦ ਹੈ। ਇਹ ਵਿਰੋਧੀ ਅੰਸ਼ ਵੀ ਸਮੇਂ ਦੀਆਂ ਸਮਾਜਕ-ਆਰਥਕ -ਸਿਆਸੀ (ਅੱਗੇ ਤੋਂ ਇਸ ਲਈ ਸਮਾਜਕ-ਪ੍ਰਬੰਧ ਲਿਖਿਆ ਜਾਵੇਗਾ) ਹਾਲਤਾਂ 'ਚੋਂ ਹੀ ਜਨਮ ਲੈਂਦਾ ਹੈ। ਉਹ ਕਿਵੇਂ?

ਜਗੀਰੂ ਸਮਾਜ ਵਿੱਚ ਜਗੀਰਦਾਰ ਜਾਂ ਰਾਜੇ-ਰਜਵਾੜਿਆਂ ਦੁਆਰਾ ਮਿਹਨਤਕਸ਼ ਲੋਕਾਂ ਦੀ ਕਿਰਤ ਦੀ ਲੁੱਟ ਦੀ ਗੱਲ ਪਾਸੇ ਰੱਖਦੇ ਹਾਂ। ਪਰ ਜਦੋਂ ਉਹ ਲੋਕਾਂ ਦੀਆਂ ਬਹੂਆਂ-ਬੇਟੀਆਂ ਦੀ ਇੱਜ਼ਤ-ਆਬਰੂ ਵੀ ਲੁੱਟਦੇ ਹਨ ਤਾਂ ਇਸ ਵਿੱਚੋਂ ਹੀ ਇਸਦਾ ਵਿਰੋਧ ਵੀ ਜਨਮਦਾ ਹੈ। ਕੋਈ ਨਾ ਕੋਈ ਨਾਇਕ (ਜਾਂ ਸਮੂਹ) ਉੱਠਕੇ ਇਸਦਾ ਵਿਰੋਧ ਕਰਦਾ ਹੈ। ਮਿਸਾਲ ਦੇ ਤੌਰ 'ਤੇ ਜਦੋਂ ਦੁੱਲਾ ਭੱਟੀ ਆਪਣੇ ਇਲਾਕੇ ਦੀ ਉਧਾਲੀ ਕਿਸੇ ਲੜਕੀ ਨੂੰ ਅਗਵਾਕਾਰਾਂ ਤੋਂ ਛੁਡਾਕੇ ਉਸਦਾ ਵਿਆਹ ਕਰ ਦਿੰਦਾ ਹੈ ਤਾਂ ਲੜਕੀਆਂ ਦੀ ਜ਼ਬਾਨ 'ਤੇ ਅੱਜ ਤੱਕ ਪ੍ਰਚੱਲਤ ਗੀਤ ਜਨਮਦਾ ਹੈ। ਗੀਤ ਹੈ: "ਤੇਰਾ ਕੌਣ ਵਿਚਾਰਾ ਹੋ, ਦੁੱਲਾ ਭੱਟੀ ਵਾਲਾ ਹੋ। ਦੁੱਲੇ ਧੀ ਵਿਆਹੀ ਹੋ, ਸੇਰ ਸ਼ੱਕਰ ਪਾਈ ਹੋ।" ਇਸ ਤਰ੍ਹਾਂ ਲੋਕ-ਵਿਰੋਧੀ ਗਾਇਕੀ ਦੇ ਨਾਲ ਨਾਲ ਲੋਕ-ਪੱਖੀ ਗਾਇਕੀ ਦਾ ਅੰਸ਼

ਸ਼ਾਮਲ ਹੋ ਜਾਂਦਾ ਹੈ।

ਸੋ ਸਿੱਟਾ ਇਹ ਕਿ ਸਮਾਜਕ ਪ੍ਰਬੰਧ 'ਚ ਪਿਆ ਵਿਰੋਧ ਉਦੋਂ ਦੀ ਗਾਇਕੀ 'ਚ ਵੀ ਪ੍ਰਗਟ ਹੁੰਦਾ ਰਹਿੰਦਾ ਹੈ। ਇੱਕ ਗਾਇਕੀ ਉਹ ਹੁੰਦੀ ਹੈ ਜੋ ਸਮੇਂ ਦੀ ਭਾਰੂ (ਲੁਟੇਰੀ) ਧਿਰ ਦੇ ਹਿਤਾਂ ਵਾਲੇ ਸਭਿਆਚਾਰ ਦਾ ਅੰਗ ਹੁੰਦੀ ਹੈ ਅਤੇ ਦੂਸਰੀ ਉਹ ਹੁੰਦੀ ਹੈ ਜੋ ਵਿਸ਼ਾਲ ਮਿਹਨਤਕਸ਼ ਜਨਤਾ ਦੇ ਹਿਤਾਂ ਦੀ ਨੁਮਾਇੰਦਗੀ ਕਰਦੀ ਹੁੰਦੀ ਹੈ। ਇਸ ਲਈ ਜਿੰਨੀ ਦੇਰ ਤੱਕ ਇਹ ਦੋ ਵਿਰੋਧੀ ਧਿਰਾਂ- ਇੱਕ ਲੁਟੇਰੀ ਅਤੇ ਇੱਕ ਲੁੱਟੇ ਜਾਣ ਵਾਲੀ- ਮੌਜੂਦ ਹਨ ਉਨ੍ਹਾਂ ਚਿਰ ਗਾਇਕੀ ਵਿੱਚ ਵੀ ਦੋ ਵਿਰੋਧੀ ਅੰਸ਼ ਮੌਜੂਦ ਰਹਿਣਗੇ। ਨਾਲ ਹੀ ਇਹ ਗੱਲ ਵੀ ਹੈ ਕਿ ਗਾਇਕੀ ਦੀ ਕਲਾ ਵੀ ਇੱਕ ਧਿਰ ਦੇ ਹੱਕ 'ਚ ਅਤੇ ਦੂਸਰੀ ਦੇ ਵਿਰੋਧ ਵਿੱਚ ਭੁਗਤਦੀ ਰਹੀ ਹੈ ਅਤੇ ਭੁਗਤਦੀ ਰਹੇਗੀ। ਜਿਹੜਾ ਪੱਖ ਲੁਟੇਰੀ ਧਿਰ ਲਈ ਸ਼ਲੀਨ ਹੈ ਉਹ ਮਿਹਨਤਕਸ਼ ਜਨਤਾ ਲਈ ਅਸ਼ਲੀਲ ਹੈ, ਇਸਦੇ ਉਲਟ ਵੀ ਠੀਕ ਹੈ। ਮਿਸਾਲ ਦੇ ਤੌਰ 'ਤੇ ਜਗੀਰਦਾਰ ਅਤੇ ਰਜਵਾੜੇ ਆਮ ਜਨਤਾ ਦੀਆਂ ਬਹੂਆਂ-ਬੇਟੀਆਂ ਨੂੰ ਜਬਰਦਸਤੀ ਲੈ ਜਾਂਦੇ ਸਨ। ਇਹ ਉਨ੍ਹਾਂ ਲਈ ਮਾਣ ਵਾਲਾ ਕਰਮ ਸੀ ਅਤੇ ਇਸ ਦੀ ਤਾਰੀਫ ਕਰਦੀ ਗਾਇਕੀ ਉਨ੍ਹਾਂ ਨੂੰ ਅਨੰਦਤ ਕਰਦੀ ਸੀ। ਇਸਦੇ ਉਲਟ ਆਮ ਜਨਤਾ ਲਈ ਇਹ ਸ਼ਰਮ ਦਾ ਕਾਰਨ ਬਣ ਜਾਂਦਾ ਸੀ ਅਤੇ ਇਸ ਕੁਕਰਮ ਦੀ ਤਾਰੀਫ ਕਰਨ ਵਾਲੀ ਗਾਇਕੀ ਜਨਤਾ ਲਈ ਅਸ਼ਲੀਲ ਬਣ ਜਾਂਦੀ ਸੀ। ਇਸੇ ਕਾਰਨ ਕਰਕੇ ਆਮ ਜਨਤਾ ਦੀਆਂ ਬਹੂਆਂ-ਬੇਟੀਆਂ ਦੀ ਆਬਰੂ ਬਚਾਉਣ ਵਾਲੇ ਨਾਇਕ ਦੀਆਂ ਵਾਰਾਂ ਉਨ੍ਹਾਂ ਦੇ ਜਜ਼ਬਾਤਾਂ ਦੀਆਂ ਤਰਜਮਾਨੀ ਕਰਦੀਆਂ ਹਨ। ਜਿਸ ਕਰਕੇ ਉਹ ਵਾਰਾਂ ਗੰਵਾਉਂਦੇ, ਕੰਠ ਕਰਦੇ, ਲਿਖਦੇ ਲਿਖਾਉਂਦੇ ਅਗਲੀ ਪੀੜ੍ਹੀ ਲਈ ਅੱਗੇ ਤੋਰਦੇ ਰਹਿੰਦੇ ਹਨ। ਸੋ ਗਾਇਕੀ ਨੂੰ ਜਮਾਤੀ ਨਜ਼ਰੀਏ ਤੋਂ ਹੀ ਦੇਖਣਾ ਚਾਹੀਦਾ ਹੈ।

ਹੁਣ ਸਵਾਲ ਉੱਠਦਾ ਹੈ ਕਿ ਜਿਹੜੀ ਗਾਇਕੀ ਲੁਟੇਰੇ ਸਭਿਆਚਾਰ ਦਾ ਅੰਗ ਹੁੰਦੀ ਹੈ ਅਤੇ ਲੋਕ-ਵਿਰੋਧੀ ਹੁੰਦੀ ਹੈ,ਆਮ ਲੋਕ ਉਸਦਾ ਸ਼ਿਕਾਰ ਕਿਉਂ ਹੁੰਦੇ ਹਨ। ਇਹ ਸਵਾਲ ਬਹੁਤ ਹੀ ਅਹਿਮ ਤੇ ਵਾਜ਼ਬ ਹੈ।ਆਓ ਵਿਚਾਰੀਏ।

**ਸਭਿਆਚਾਰ ਦਾ ਲੋਕਾਂ 'ਤੇ ਪ੍ਰਭਾਵ:**

ਭਾਰੂ ਸਭਿਆਚਾਰ ਦਾ ਪ੍ਰਭਾਵ ਹਮੇਸ਼ਾ ਹੀ ਆਮ ਲੋਕਾਂ 'ਤੇ (ਭਾਵੇਂ ਇਹ ਕਿੰਨੇ ਸਮੇਂ ਲਈ ਹੋਵੇ) ਹਰ ਹਾਲਤ 'ਚ ਪੈਂਦਾ ਹੀ ਪੈਂਦਾ ਹੈ।ਇਸ ਦੀ ਇੱਕ ਹੱਡ-ਬੀਤੀ ਸੁਣੋ।

ਬਹੁਤ ਸਾਲ ਹੋਏ ਇੱਕ ਕਾਂਗਰਸੀ ਮੰਤਰੀ ਇੱਕ ਚੋਣ-ਜਲਸੇ ਨੂੰ ਸੰਬੋਧਨ ਕਰ ਰਿਹਾ ਸੀ। ਮੰਤਰੀ ਨੇ ਐਲਾਨ ਕੀਤਾ ਕਿ ਟਿਊਬਵੈਲ ਲਾਉਣ ਵਾਲੇ ਦਲਿਤਾਂ ਨੂੰ ਸਭ ਤੋਂ ਪਹਿਲਾਂ ਬਿਜਲੀ ਕੁਨੈਕਸ਼ਨ ਦਿੱਤੇ ਜਾਣਗੇ। ਇਸ 'ਤੇ ਦਲਿਤ ਵੀਰਾਂ ਨੇ ਖੁਸ਼ੀ 'ਚ ਤਾੜੀਆਂ ਪਾ ਦਿੱਤੀਆਂ। ਮੈਂ ਵੀ ਉਨ੍ਹਾਂ ਵਿਚਕਾਰ ਹੀ ਬੈਠਾ ਸੀ। ਮੈਂ, ਮੇਰੇ ਦੁਆਲੇ ਬੈਠੇ ਹੋਇਆਂ (ਦਲਿਤਾਂ) ਵੀਰਾਂ ਤੋਂ ਪੁੱਛਿਆ ਕਿ ਜਦੋਂ ਉਨ੍ਹਾਂ ਕੋਲ ਕੋਈ ਜ਼ਮੀਨ ਹੀ ਨਹੀਂ ਤਾਂ ਉਹ ਟਿਊਬਵੈਲ ਕਿੱਥੇ ਲਗਾਉਣਗੇ? ਮੇਰੀ ਇਹ ਗੱਲ ਸੁਣਦਿਆਂ ਹੀ ਉਨ੍ਹਾਂ ਵੀਰਾਂ 'ਚ ਮਾਯੂਸੀ ਜਿਹੀ ਛਾ ਗਈ। ਟਿਊਬਵੈਲ ਵਾਲਾ ਉਨ੍ਹਾਂ ਦਾ ਕਾਲਪਨਿਕ ਸੰਸਾਰ ਖੁੱਸ ਗਿਆ ਜਾਪਦਾ ਸੀ।ਹੁਣ ਦੇਖੋ! ਉਨ੍ਹਾਂ ਕੋਲ ਜ਼ਮੀਨ ਨਾ ਹੋਣ ਦੇ ਬਾਵਜੂਦ ਵੀ ਟਿਊਬਵੈਲ ਲਾਉਣ ਨਾਲ ਮਾਨਸਿਕ ਤੌਰ 'ਤੇ ਕਿੰਨੀ ਖੁਸ਼ੀ ਮਹਿਸੂਸ ਕਰ ਬੈਠੇ ਭਾਵ ਉਨ੍ਹਾਂ ਦੀ ਮਾਨਸਿਕਤਾ ਵਿੱਚ ਜਾਇਦਾਦ-ਮੋਹ ਕਿੰਨਾ ਵਸਿਆ ਹੋਇਆ ਸੀ। ਇਹ ਇਸ ਗੱਲ ਦੀ ਗਵਾਹੀ ਹੈ ਕਿ ਨਿੱਜੀ ਜਾਇਦਾਦ ਵਾਲੇ ਭਾਰੂ ਸਭਿਆਚਾਰ ਦਾ ਜਾਇਦਾਦ-ਵਿਹੂਣੇ ਲੋਕਾਂ 'ਤੇ ਵੀ ਅਜਿਹਾ ਪ੍ਰਭਾਵ ਪੈਂਦਾ ਹੈ ਕਿ ਉਹ ਮਾਨਸਿਕ ਤੌਰ 'ਤੇ **(Psychologically)**ਜਾਇਦਾਦ ਨਾਲ ਬੱਝੇ ਪਏ ਹੁੰਦੇ ਹਨ।ਹੁਣ ਇਸਦਾ ਕਾਰਨ ਦੇਖੀਏ।

**ਭਾਰੂ ਸਭਿਆਚਾਰ ਦੇ ਪ੍ਰਭਾਵ ਪੈਣ ਦਾ ਕਾਰਨ:**

ਜਿਹੜੀ ਧਿਰ ਸਮਾਜਕ-ਪ੍ਰਬੰਧ 'ਤੇ ਕਾਬਜ਼ ਹੁੰਦੀ ਹੈ ਉਸੇ ਦਾ ਹੀ ਸਭਿਆਚਾਰ ਭਾਰੂ ਹੁੰਦਾ ਹੈ। ਕਿਉਂ? ਕਿਉਂਕਿ ਭਾਰੂ ਧਿਰ ਕੋਲ ਸਾਰੇ ਸਾਧਨ ਹੁੰਦੇ ਹਨ ਅਤੇ ਉਹ ਆਪਣੇ ਪੱਖੀ ਸਭਿਆਚਾਰ ਨੂੰ ਲਗਾਤਾਰ ਤੇ ਜ਼ੋਰ-ਸ਼ੋਰ ਨਾਲ ਪ੍ਰਚਾਰਦੀ ਰਹਿੰਦੀ ਹੈ। ਜਿਵੇਂ ਸੰਮੋਹਨ-ਕਰਤਾ ਕਿਸੇ ਵਿਅਕਤੀ ਨੂੰ ਲਗਾਤਾਰ ਸੁਝਾਅ ਦੇਈ ਜਾਂਦਾ ਹੈ ਅਤੇ ਉਹ ਵਿਅਕਤੀ ਨੀਂਦ 'ਚ ਚਲਾ ਜਾਂਦਾ ਹੈ ਬਿਲਕੁਲ ਇਸੇ ਤਰ੍ਹਾਂ ਭਾਰੂ ਸਭਿਆਚਾਰ ਸਮਾਜ 'ਚ ਚਾਰ-ਚੁਫੇਰੇ ਛਾਇਆ ਹੋਣ ਕਰਕੇ ਆਮ ਤੇ ਵਿਸ਼ਾਲ ਲੋਕਾਈ ਦੀ ਮਾਨਸਿਕਤਾ ਦਾ ਹਿੱਸਾ ਬਣ ਜਾਂਦਾ ਹੈ।

ਦੂਸਰਾ, ਆਮ ਜਨਤਾ ਦੇ ਹਿਤਾਂ ਵਾਲੀ ਗਾਇਕੀ ਦਾ ਜ਼ੋਰ-ਸ਼ੋਰ ਘੱਟ ਹੁੰਦਾ ਹੈ।

ਸੋ ਭਾਰੂ ਸਭਿਆਚਾਰ ਵਾਲੀ ਗਾਇਕੀ ਦਾ ਭਾਰੂ ਹੋਣਾ ਅਤੇ ਲੋਕ-ਪੱਖੀ ਗਾਇਕੀ ਦਾ ਕਮਜ਼ੋਰ ਹੋਣ ਵਰਗੀਆਂ ਠੋਸ ਹਾਲਤਾਂ, ਜਿਨ੍ਹਾਂ ਨੂੰ ਫਲਸਫੇ ਦੀ ਬੋਲੀ 'ਚ ਪਦਾਰਥਕ ਹਾਲਤਾਂ ਕਿਹਾ ਜਾਂਦਾ ਹੈ, ਹੀ ਲੋਕਾਂ ਦੀ ਮਾਨਸਿਕਤਾ 'ਤੇ ਪ੍ਰਭਾਵ ਪਾਕੇ ਉਨ੍ਹਾਂ ਨੂੰ ਭਾਰੂ ਗਾਇਕੀ ਦਾ ਸ਼ਿਕਾਰ ਬਣਾਉਂਦੀਆਂ ਹਨ।

**ਨੰਗੇਜ਼ਤਾ ਅਤੇ ਅਸ਼ਲੀਲਤਾ ਕੀ ਹੈ ਅਤੇ ਕਿਉਂ ਹੈ?**

ਕਈ ਵਾਰੀ ਸਿਰਫ ਤੇ ਸਿਰਫ ਨੰਗੇਜ਼ਤਾ ਨੂੰ ਹੀ ਅਸ਼ਲੀਲ ਗਾਇਕੀ ਵਜੋਂ ਪੇਸ਼ ਕਰ ਦਿੱਤਾ ਜਾਂਦਾ ਹੈ। ਕੀ ਨੰਗੇਜ਼ ਹੀ ਅਸ਼ਲੀਲਤਾ ਹੈ? ਜੇਕਰ ਨੰਗੇਜ਼ ਹੀ ਅਸ਼ਲੀਲਤਾ ਹੈ ਤਾਂ ਹਰ ਮਨੁੱਖ ਗੁਸਲਖਾਨੇ ਵਿੱਚ ਨਹਾਉਣ ਸਮੇਂ ਅਸ਼ਲੀਲ

ਹੁੰਦਾ ਹੈ। ਨਹਾਉਣਾ ਮਨੁੱਖੀ ਸਿਹਤ ਲਈ ਫਾਇਦੇਮੰਦ ਹੈ, ਫਿਰ ਇਹ ਕਰਮ ਅਸ਼ਲੀਲ ਕਿਵੇਂ ਹੋਇਆ? ਹਰ ਪਤੀ-ਪਤਨੀ ਸਰੀਰਕ ਸਬੰਧਾਂ ਵੇਲੇ ਅਸ਼ਲੀਲ ਹੁੰਦੇ ਹਨ। ਪਤੀ-ਪਤਨੀ ਦੇ ਸਰੀਰਕ ਸਬੰਧਾਂ ਤੋਂ ਬਿਨਾਂ ਮਨੁੱਖੀ ਨਸਲ ਦੀ ਉਤਪਤੀ ਹੀ ਸੰਭਵ ਨਹੀਂ, ਫਿਰ ਇਹ ਅਸ਼ਲੀਲਤਾ ਕਿਵੇਂ ਬਣੀ? ਕਿਵੇਂ ਵੀ ਨਹੀਂ। ਇਸ ਲਈ ਸਿਰਫ ਨੰਗੇਜ਼ ਹੀ ਅਸ਼ਲੀਲਤਾ ਨਹੀਂ। ਹੋਰ ਮਿਸਾਲ ਲਵੋ। ' ਆਦਿ-ਮਾਨਵ ਨੰਗ-ਧੜੰਗਾ ਹੀ ਰਹਿੰਦਾ ਸੀ। ਨਾ ਤਾਂ ਉਹ ਤਨ ਢਕਣ ਬਾਰੇ ਚੇਤੰਨ ਸੀ ਤੇ ਨਾ ਹੀ ਉਹ ਕੱਪੜਾ ਬਣਾ ਸਕਿਆ ਸੀ। ਇਸ ਲਈ ਉਦੇ ਇਉਂ ਰਹਿਣ ਨੂੰ ਅਸੀਂ ਅਸ਼ਲੀਲਤਾ ਨਹੀਂ ਕਹਿ ਸਕਦੇ। ਪਰ ਅੱਜ ਦੇ ਯੁੱਗ ਦਾ ਮਨੁੱਖ ਤਨ ਢਕਣ ਬਾਰੇ ਚੇਤੰਨ ਵੀ ਹੈ ਤੇ ਕੱਪੜਾ ਵੀ ਮੌਜੂਦ ਹੈ, ਇਸ ਲਈ ਅੱਜ ਜੇਕਰ ਕੋਈ ਮਨੁੱਖ ਸੜਕਾਂ 'ਤੇ ਨੰਗਾ ਘੁੰਮਦਾ ਹੈ ਤਾਂ ਇਹ ਉਸਦੀ ਅਸ਼ਲੀਲ ਹਰਕਤ ਹੀ ਕਹਿਲਾਏਗੀ। ਸੋ ਨੰਗੇਜ਼ ਕਦੋਂ ਅਸ਼ਲੀਲਤਾ ਬਣਦਾ ਹੈ ਇਸ ਦਾ ਫੈਸਲਾ ਹਾਲਤਾਂ ਦੇ ਪ੍ਰਸੰਗ 'ਚ ਹੀ ਕੀਤਾ ਜਾ ਸਕਦਾ ਹੁੰਦਾ ਹੈ।

ਹੋਰ ਲਵੋ। ਅੱਜ ਦੀ ਗਾਇਕੀ 'ਚੋਂ ਨੰਗੇਜ਼ ਵਾਲਾ ਪੱਖ ਕੱਢ ਦਿੱਤਾ ਜਾਵੇ ਤਾਂ ਕੀ ਇਹ ਅਸ਼ਲੀਲ ਗਾਇਕੀ, ਸ਼ਲੀਨ ਬਣ ਜਾਵੇਗੀ? ਨਹੀਂ, ਬਿਲਕੁਲ ਵੀ ਨਹੀਂ। ਲਓ ਕੁੱਝ ਗੀਤਾਂ ਦੀਆਂ ਕੁੱਝ ਲਾਈਨਾਂ ਦੇਖੋ। ਜਿਵੇਂ 'ਜਿੰਨੇ ਗਲ ਦੀ ਗਾਨੀ ਦੇ ਤੇਰੇ ਮਣਕੇ ਨੀਂ ਓਨੇ ਤੇਰੇ ਯਾਰ ਵੈਰਨੇ', 'ਚੌਥਾ ਪੈਗ ਲਾ ਕੇ ਤੇਰੀ ਬਾਂਹ ਫੜਨੀ', 'ਖਾਲੀ ਕਰਕੇ ਮੰਜੇ ਦੇ ਥੱਲੇ ਰੋੜ ਦਿਆਂਗਾ।' ਹੁਣ ਇਨ੍ਹਾਂ ਵਿੱਚ ਨੰਗੇਜਤਾ ਵਾਲੇ ਦ੍ਰਿਸ਼ ਨਾ ਵੀ ਦਿਖਾਏ ਜਾਣ ਤਾਂ ਵੀ ਇਹ ਗਾਇਕੀ ਅਸ਼ਲੀਲਤਾ ਦੇ ਘੇਰੇ ਵਿੱਚ ਹੀ ਰਹੇਗੀ।

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਨੰਗੇਜ਼ਤਾ, ਅਸ਼ਲੀਲਤਾ ਕਦੋਂ ਬਣਦੀ ਹੈ, ਇਹ ਹਾਲਤਾਂ ਦੇ ਪ੍ਰਸੰਗ 'ਚ ਦੇਖਿਆ ਜਾ ਸਕਦਾ ਹੁੰਦਾ ਹੈ। ਬਿਲਕੁਲ ਇਸੇ ਪੈਮਾਨੇ ਅਨੁਸਾਰ ਜੇਕਰ ਅਸੀਂ ਅੱਜ ਦੇ ਮਨੁੱਖੀ ਸਮਾਜ 'ਤੇ ਧਿਆਨ ਮਾਰਦੇ ਹਾਂ ਤਾਂ ਇਹ ਜਿਸ ਸਭਿਅਤਾ ਦੇ ਦੌਰ 'ਚੋਂ ਗੁਜ਼ਰ ਰਿਹਾ ਹੈ ਉਸਨੂੰ ਇਹ ਤਮੀਜ਼ ਆ ਗਈ ਹੈ ਜਾਂ ਆਉਣੀ ਚਾਹੀਦੀ ਹੈ ਕਿ ਔਰਤ ਵੀ ਮਰਦ ਵਾਂਗ ਹੀ ਬਰਾਬਰ ਦੀ ਇਨਸਾਨ ਹੈ, ਨਾ ਕਿ ਕੋਈ ਵਸਤੂ ਜਾਂ ਕਾਮ ਦਾ ਖਿਡੌਣਾ। ਇਸ ਲਈ ਅੱਜ ਦੀਆਂ ਹਾਲਤਾਂ ਵਿੱਚ ਵੱਧ ਮੁਨਾਫੇ ਦੀ ਹਵਸ ਖਾਤਰ ਔਰਤ ਪ੍ਰਤੀ ਨਿਰਾਦਰ-ਭਰੇ ਸ਼ਬਦਾਂ ਵਾਲੇ ਗੀਤ ਅਤੇ ਔਰਤ ਨੂੰ ਅਰਧ-ਨੰਗੇਜ਼ ਹਾਲਤ'ਚ ਦਿਖਾਉਣਾ, ਦੋਨੋਂ ਹੀ ਅਸ਼ਲੀਲਤਾ ਦੇ ਘੇਰੇ ਵਿੱਚ ਆਉਂਦੇ ਹਨ।

ਪਰ ਸਾਡੇ ਲਈ ਸਵਾਲ ਇਹ ਹੈ ਕਿ ਇਹ ਕਿਉਂ ਕੀਤਾ ਜਾ ਰਿਹਾ ਹੈ। ਆਪਾਂ ਸਾਰੇ ਦੇਖਦੇ ਹਾਂ ਕਿ ਜਦੋਂ ਕੋਈ ਗਾਇਕ ਗਾਉਂਦਾ ਹੈ ਤਾਂ ਲੋਕ ਅੱਡੀਆਂ ਚੁੱਕ ਚੁੱਕ ਉਸਦੇ ਮੂੰਹ ਵੱਲ ਦੇਖਦੇ ਹਨ। ਭਲਾਂ ਕਿਉਂ? ਇਸ ਲਈ ਕਿ ਦੇਖਣ ਵਾਲੀ ਗਿਆਨ ਇੰਦਰੀ ਹੋਰ ਸਭ ਗਿਆਨ ਇੰਦਰੀਆਂ ਨਾਲੋਂ ਸਰੀਰ ਅੰਦਰ ਸਭ ਤੋਂ ਵੱਧ ਸੰਵੇਦਨਾ ਪੈਦਾ ਕਰਦੀ ਹੈ। ਇਹ ਗੱਲ ਤਰਕਸ਼ੀਲਾਂ ਨੇ ਸਾਬਤ ਵੀ ਕੀਤੀ ਹੈ। ਉਹ ਪਹਿਲਾਂ ਅੱਖਾਂ ਬੰਦ ਕਰਾਉਂਦੇ ਹਨ। ਜਦੋਂ ਸੰਮੋਹਨ ਹੋਣ ਵਾਲਾ ਵਿਅਕਤੀ ਅੱਖਾਂ ਬੰਦ ਕਰ ਲੈਂਦਾ ਹੈ ਤਾਂ ਉਸਨੂੰ ਸਿਵਾਏ ਬੋਲਣ ਵਾਲੇ ਤੋਂ ਹੋਰ ਕੁੱਝ ਮਹਿਸੂਸ ਨਹੀਂ ਹੁੰਦਾ ਤੇ ਉਹ ਜਲਦੀ ਸੰਮੋਹਨ ਨੀਂਦ 'ਚ ਚਲਾ ਜਾਂਦਾ ਹੈ। ਬਿਲਕੁਲ ਇਸੇ ਤਰ੍ਹਾਂ ਜਦੋਂ ਅਸ਼ਲੀਲ ਗਾਇਕੀ ਦੇ ਨਾਲ ਨਾਲ ਔਰਤ ਦਾ ਅਰਧ-ਨੰਗੇਜ ਦਿਖਾਇਆ ਜਾਂਦਾ ਹੈ ਤਾਂ ਇਸ ਦਾ ਸਰੋਤਿਆਂ 'ਤੇ ਵੱਧ ਮਾਰੂ ਪ੍ਰਭਾਵ ਪੈਂਦਾ ਹੈ।

**ਅਸ਼ਲੀਲ ਗਾਇਕੀ ਦੇ ਪੈਦਾ ਤੇ ਪ੍ਰਫੁੱਲਤ ਹੋਣ ਦਾ ਕਾਰਨ:**

ਜਿਵੇਂ ਪਹਿਲਾਂ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਕਿਸੇ ਵੀ ਵੇਲੇ ਦੇ ਸਮਾਜਕ-ਪ੍ਰਬੰਧ 'ਚੋਂ ਹੀ ਉਸ ਵੇਲੇ ਦੀ ਗਾਇਕੀ ਭਾਰੂ ਹੁੰਦੀ ਹੈ ਬਿਲਕੁਲ ਅੱਜ ਵੀ ਇਹੀ ਸੱਚ ਹੈ। ਅੱਜ ਦਾ ਯੁੱਗ ਭਾਰੂ ਤੌਰ 'ਤੇ ਸਰਮਾਏਦਾਰੀ ਯੁੱਗ ਹੈ। ਸਰਮਾਏਦਾਰੀ ਯੁੱਗ ਨਿਰੋਲ ਤੇ ਨਿਰੋਲ ਮੁਨਾਫੇ 'ਤੇ ਆਧਾਰਤ ਹੁੰਦਾ ਹੈ। ਇੱਥੋਂ ਤੱਕ ਕਿ ਸਮਾਜਕ ਰਿਸ਼ਤੇ ਵੀ ਮੁਨਾਫੇ 'ਤੇ ਟਿਕੇ ਹੋਏ ਹੁੰਦੇ ਹਨ। ਲਓ ਦੇਖੋ ਕਿਵੇਂ? ਕੀ ਅੱਜ ਪਿਓ ਆਪਣੇ ਪੁੱਤਰ ਨੂੰ ਕਤਲ ਨਹੀਂ ਕਰ ਰਿਹਾ, ਕੀ ਪੁੱਤਰ ਆਪਣੇ ਪਿਓ ਨੂੰ ਕਤਲ ਨਹੀਂ ਕਰ ਰਿਹਾ, ਕੀ ਅੱਜ ਲੜਕੀ ਲਈ ਲੜਕਾ ਦੇਖਣ ਵੇਲੇ ਉਸਦੀ ਆਮਦਨੀ ਨੂੰ ਮੁੱਖ ਨਹੀ ਰੱਖਿਆ ਜਾ ਰਿਹਾ ਜਾਂ ਇਸਦੇ ਉਲਟ ਲੜਕੇ ਲਈ ਚੰਗੀ ਕਮਾਈ ਵਾਲੀ ਲੜਕੀ ਨਹੀਂ ਦੇਖੀ ਜਾ ਰਹੀ, ਕੀ ਅੱਜ ਦੂਰ-ਦੁਰਾਡੇ ਕੰਮ ਕਰਦੇ ਲੜਕੇ-ਲੜਕੀਆਂ ਦੇ ਵਿਆਹ ਤਲਾਕ 'ਚ ਤਬਦੀਲ ਨਹੀਂ ਹੋ ਰਹੇ ਕਿਉਂਕਿ ਕੋਈ ਵੀ ਆਪਣੀ ਆਮਦਨੀ ਨਹੀਂ ਗੰਵਾਉਣਾ ਚਾਹੁੰਦਾ। ਸੋ ਸਰਮਾਏਦਾਰੀ ਦੌਰ 'ਚ ਹਰ ਸਮਾਜਕ ਰਿਸ਼ਤੇ 'ਚ ਮੁਨਾਫਾ ਫੈਸਲਾਕੁੰਨ ਬਣ ਜਾਂਦਾ ਹੈ। ਇਹ ਸਰਮਾਏਦਾਰੀ ਯੁੱਗ ਦਾ ਇੱਕ ਮੁੱਖ ਲੱਛਣ ਹੁੰਦਾ ਹੈ।

ਇਹੀ ਕਾਰਨ ਹੁੰਦਾ ਹੈ ਕਿ ਸਰਮਾਏਦਾਰੀ ਯੁੱਗ ਵਿੱਚ ਹਰ ਰਿਸ਼ਤਾ, ਹਰ ਪੈਦਾ ਕੀਤੀ ਜਾਣ ਵਾਲੀ ਸ਼ੈਅ ਮੰਡੀ ਦੇ ਨਿਯਮਾਂ ਅਨੁਸਾਰ ਚੱਲਦੀ ਹੈ ਭਾਵ ਜਿਸ ਦਾ ਮੰਡੀ ਵਿੱਚੋਂ ਜਿੰਨਾ ਚੰਗਾ ਮੁੱਲ ਮਿਲਦਾ ਹੋਵੇ, ਮੁਨਾਫਾ ਹੁੰਦਾ ਹੋਵੇ ਉਹ ਹੀ ਪ੍ਰਚੱਲਤ ਹੁੰਦਾ ਹੈ ਅਤੇ ਵਧਦਾ-ਫੁਲਦਾ ਹੈ। ਇਹੀ ਅੱਜ ਦੀ ਗਾਇਕੀ ਦੇ ਖੇਤਰ ਵਿੱਚ ਵਾਪਰ ਰਿਹਾ ਹੈ। ਅੱਜ ਕਿਸ ਤਰ੍ਹਾਂ ਦੀ ਗਾਇਕੀ ਮੰਡੀ ਵਿੱਚੋਂ ਕਿੰਨਾ ਮੁਨਾਫਾ ਦੇਵੇਗੀ ਅਤੇ ਕਿਵੇਂ ਦੇਵੇਗੀ, ਇਹ ਗੱਲ ਪ੍ਰਮੁੱਖ ਹੈ। ਔਰਤ ਅਤੇ ਉਸਦੇ ਸਰੀਰ ਨੂੰ ਕਿਵੇਂ ਪੇਸ਼ ਕਰਕੇ ਮੰਡੀ ਵਿੱਚ ਵੱਧ

ਮੁੱਲ ਪੈ ਸਕਦਾ ਹੈ, ਇਹ ਗਾਇਕੀ ਲਈ ਫੈਸਲਾਕੁੰਨ ਗੱਲ ਹੈ। ਇਸੇ ਲਈ ਅੱਜ ਦੀ ਗਾਇਕੀ ਦੇ ਨਾਲ ਨਾਲ ਲੜਕੀਆਂ ਨੂੰ ਅਰਧ-ਨਗਨ ਹਾਲਤ'ਚ (ਸਰੀਰ 'ਤੇ ਕੁੱਝ ਲੀਰਾਂ ਨਾਲ ਹੀ ਕਹੋ) ਨਚਾਇਆ ਜਾਂਦਾ ਹੈ ਅਤੇ ਉਸ ਦੇ ਅਨੁਸਾਰੀ ਹੀ ਗੀਤ ਬਣਾਏ ਅਤੇ ਗਾਏ ਜਾ ਰਹੇ ਹਨ।ਔਰਤ ਅਤੇ ਮਰਦ ਦੇ ਭੈਣ-ਭਰਾ, ਮਾਂ-ਬਾਪ, ਪਤੀ-ਪਤਨੀ, ਬਾਪ-ਬੇਟੀ ਆਦਿ ਦੇ ਸਾਰੇ ਰਿਸ਼ਤਿਆਂ ਦੀ ਕਸ਼ਿਸ਼ ਅਤੇ ਸਮਾਜਕ ਬੁਰਾਈਆਂ ਖਿਲਾਫ ਲੜਨ ਵਾਲਾ ਜੁਝਾਰੂ ਅੰਸ਼ ਅੱਜ ਦੀ ਗਾਇਕੀ 'ਚੋਂ ਗਾਇਬ ਹੈ ਕਿਉਂਕਿ ਇਨ੍ਹਾਂ ਦਾ ਮੰਡੀ 'ਚ ਕੋਈ ਮੁੱਲ ਨਹੀਂ।

ਇੱਥੇ ਸਵਾਲ ਹੈ ਕਿ ਲੋਕ ਇਸ ਨੂੰ ਪ੍ਰਵਾਨ ਕਿਉਂ ਕਰ ਰਹੇ ਹਨ? ਇਸ ਦੇ ਇੱਕ ਕਾਰਨ ਬਾਰੇ ਤਾਂ ਪਹਿਲਾਂ ਹੀ ਜ਼ਿਕਰ ਕੀਤਾ ਜਾ ਚੁੱਕਿਆ ਹੈ ਕਿ ਭਾਰੂ ਸਭਿਆਚਾਰ ਦਾ ਲੋਕਾਂ 'ਤੇ ਪ੍ਰਭਾਵ ਪੈਂਦਾ ਹੀ ਪੈਂਦਾ ਹੈ। ਪਰ ਅੱਜ ਦੇ ਸਰਮਾਏਦਾਰੀ ਯੁੱਗ ਵਿੱਚ ਇਸਦੇ ਕੁੱਝ ਵਿਸ਼ੇਸ਼ ਕਾਰਨ ਵੀ ਹਨ।ਲਓ ਸੁਣੋ।

**ਪਹਿਲਾ**; ਜਦੋਂ ਸਾਡੇ ਅੰਗਰੇਜ਼ ਆਏ ਸਨ ਤਾਂ ਉਨ੍ਹਾਂ ਨੇ ਮੁਫਤ ਵਿੱਚ ਚਾਹ ਪਿਆਉਣੀ ਸ਼ੁਰੂ ਕੀਤੀ ਸੀ। ਕਿਉਂ? ਕਿਉਂਕਿ ਸਰਮਾਏਦਾਰੀ ਨੂੰ ਪਤਾ ਸੀ ਕਿ ਭਾਵੇਂ ਇਹ ਮਨੁੱਖ ਦੀ ਲੋੜ ਨਹੀਂ ਪਰ ਹੌਲੀ ਹੌਲੀ ਇਹ ਲੋੜ ਬਣ ਜਾਵੇਗੀ। ਇਹ ਚਾਹ ਹੁਣ ਲੋੜ ਬਣ ਵੀ ਗਈ ਹੈ। ਇਸਨੂੰ ਮਾਰਕਸਵਾਦ "ਝੂਠੀਆਂ ਲੋੜਾਂ(**false needs**)" ਕਹਿੰਦਾ ਹੈ। ਮਾਰਕਸਵਾਦ ਅਨੁਸਾਰ ਸਰਮਾਏਦਾਰੀ ਪਹਿਲਾਂ ਲੋਕਾਂ ਦੀਆਂ "ਝੂਠੀਆਂ ਲੋੜਾਂ" ਪੈਦਾ ਕਰਦੀ ਹੈ ਅਤੇ ਫਿਰ ਇਨ੍ਹਾਂ ਨੂੰ ਪੂਰੀਆਂ ਕਰਨ ਵੇਲੇ ਉਸ ਵਿੱਚੋਂ ਮੁਨਾਫਾ ਬਟੋਰਦੀ ਹੈ। ਮਾਰਕਸਵਾਦ ਸੱਚ ਹੋ ਨਿੱਬੜਿਆ ਹੈ ਕਿਉਂਕਿ ਅੱਜ ਦੀ ਚਰਚਾ-ਅਧੀਨ ਗਾਇਕੀ ਆਮ ਲੋਕਾਂ ਦੇ ਸੁਹਜ-ਸੁਆਦ ਵਾਲੀ ਭਾਵੇਂ ਨਹੀਂ ਸੀ ਪਰ ਸਰਮਾਏਦਾਰੀ ਨੇ ਹੌਲੀ ਹੌਲੀ ਇਸਨੂੰ ਆਮ ਲੋਕਾਂ ਦੀ, ਖਾਸ ਕਰ ਨੌਜਵਾਨਾਂ ਦੀ, ਸੁਹਜ-ਸੁਆਦ ਦੀ ਲੋੜ ਬਣਾ ਦਿੱਤੀ ਹੈ। ਡੀ.ਜੇ ਦੀ ਮਿਸਾਲ ਲਵੋ। ਇਨ੍ਹਾਂ ਸ਼ੋਰ ਰਸ-ਭਿੰਨਾ ਕਦੇ ਨਹੀਂ ਹੋ ਸਕਦਾ ਪਰ ਅੱਜ ਹਰ ਕੋਈ ਫੋਕੀ ਸ਼ਾਨ ਵਜੋਂ ਜਾਂ ਆਮ ਨੌਜਵਾਨ ਇਸਨੂੰ ਸ਼ੌਂਕ ਵਜੋਂ ਇਸ ਦਾ ਹੋਣਾ ਇੱਕ ਜ਼ਰੂਰੀ ਲੋੜ ਸਮਝਦੇ ਹਨ। ਬਸ, ਇਸੇ ਤਰ੍ਹਾਂ ਅੱਜ ਦੀ ਅਸ਼ਲੀਲ ਗਾਇਕੀ ਵੀ ਆਮ ਲੋਕਾਂ ਅਤੇ ਖਾਸ ਕਰਕੇ ਨੌਜਵਾਨਾਂ ਦੀ ਲੋੜ ਬਣਾ ਦਿੱਤੀ ਗਈ ਹੈ ਅਤੇ ਉਹ ਇਸਦਾ ਸ਼ਿਕਾਰ ਹੋਈ ਜਾ ਰਹੇ ਹਨ।

**ਦੂਸਰਾ**; ਗਾਇਕ ਦੀ ਵੀ ਇਹ ਲੋੜ ਬਣ ਗਈ ਹੈ ਕਿ ਉਹੋ-ਜਿਹੀ ਅਸ਼ਲੀਲ ਗਾਇਕੀ ਹੀ ਗਾਉਣ ਜਿਹੜੀ ਮੰਡੀ ਵਿੱਚੋਂ ਵੱਧ ਤੋਂ ਵੱਧ ਮੁਨਾਫਾ ਕਮਾਵੇ। ਗਾਇਕੀ ਨਾਲ ਸਬੰਧਤ ਵੱਡੀਆਂ-ਵੱਡੀਆਂ ਕੰਪਨੀਆਂ ਦੀ ਵੀ ਇਹ ਲੋੜ ਹੈ ਜੇਕਰ ਉਨ੍ਹਾਂ ਨੇ ਮੁਨਾਫਾ ਕਮਾਉਣਾ ਹੈ ਤਾਂ ਉਹ ਵੀ ਅਸ਼ਲੀਲ ਗਾਇਕੀ ਦੇ ਗੰਦੇ ਨਾਲੇ ਵਿੱਚ ਚੁੱਭੀ ਮਾਰੀ ਰੱਖਣ।

**ਤੀਸਰਾ**; ਲੁਟੇਰੀ ਜਮਾਤ ਦਾ ਉਹ ਹਿੱਸਾ ਜਿਹੜਾ ਗਾਇਕੀ 'ਚੋਂ ਸਿੱਧਾ ਮੁਨਾਫਾ ਨਹੀਂ ਵੀ ਬਟੋਰਦਾ ਉਸਨੂੰ ਇਸਦਾ ਹੋਰ ਤਰ੍ਹਾਂ ਨਾਲ ਲਾਭ ਹੁੰਦਾ ਹੈ। ਉਹ ਇਉਂ ਕਿ ਅਸ਼ਲੀਲ ਗਾਇਕੀ ਹਮੇਸ਼ਾ ਹੀ ਆਮ ਲੋਕਾਂ ਦਾ, ਖਾਸ ਕਰਕੇ ਨੌਜਵਾਨਾਂ ਦਾ, ਚੰਗੇ ਸਮਾਜ ਦੀ ਸਿਰਜਣ ਲਈ ਜੱਦੋਜਹਿਦ ਕਰਨ ਦਾ ਕਣ ਮਾਰ ਦਿੰਦੀ ਹੈ। ਇਸਤੋਂ ਇਲਾਵਾ ਇਹ ਗਾਇਕੀ ਨੌਜਵਾਨਾਂ ਦੀ ਗੈਂਗ ਮਾਨਸਿਕਤਾ ਬਣਾਉਂਦੀ ਹੈ। ਉਨ੍ਹਾਂ ਨੂੰ ਆਪੋ-ਵਿੱਚ ਗੈਂਗਾਂ ਦੀ ਲੜਾਈ ਵਿੱਚ ਉਲਝਾ ਦਿੰਦੀ ਹੈ ਅਤੇ ਆਪ ਨਿਸ਼ਚਿੰਤ ਹੋਈ ਆਪਣੀ ਲੁੱਟ ਕਰਦੀ ਅਤੇ ਮੁਨਾਫਾ ਬਟੋਰਦੀ ਰਹਿੰਦੀ ਹੈ। ਇਸੇ ਕਰਕੇ ਸਰਮਾਏਦਾਰੀ ਅਜਿਹੀ ਅਸ਼ਲੀਲ ਗਾਇਕੀ ਨੂੰ ਰੋਕਣ ਦੀ ਥਾਂ ਸਿੱਧੇ-ਅਸਿੱਧੇ ਤੌਰ 'ਤੇ ਪ੍ਰਫੁੱਲਤ ਕਰਦੀ ਹੈ।

ਬਸ ਉਪਰੋਕਤ ਕਾਰਨਾਂ ਕਰਕੇ ਹੀ ਅੱਜ ਦੀ ਅਸ਼ਲੀਲ ਗਾਇਕੀ ਉਤਪੰਨ ਹੋਈ ਹੈ ਅਤੇ ਪ੍ਰਫੁੱਲਤ ਹੋ ਰਹੀ ਹੈ।

**ਲੋਕ-ਪੱਖੀ ਗਾਇਕੀ:**

ਜਿਵੇਂ ਪਹਿਲਾਂ ਗੱਲ ਕੀਤੀ ਜਾ ਚੁੱਕੀ ਹੈ ਜੇਕਰ ਸਮਾਜਕ-ਪ੍ਰਬੰਧ 'ਤੇ ਭਾਰੂ ਲੁਟੇਰੀ ਧਿਰ ਹੈ ਤਾਂ ਉਹੋ-ਜਿਹੀ ਗਾਇਕੀ ਭਾਰੂ ਹੋਵੇਗੀ ਅਤੇ ਇਹ ਆਮ ਮਨੁੱਖ 'ਤੇ ਵੀ ਪ੍ਰਭਾਵ ਪਾਵੇਗੀ। ਬਸ, ਇਸ ਸਿਧਾਂਤਕ ਅਸੂਲ ਅਨੁਸਾਰ ਹੀ ਵਿਰੋਧੀ ਭਾਰੂ ਗਾਇਕੀ ਦੇ ਬਦਲ ਵਜੋਂ ਲੋਕ-ਪੱਖੀ ਗਾਇਕੀ ਜਨਮ ਲੈਂਦੀ ਹੈ। ਸਮਾਜਕ-ਪ੍ਰਬੰਧ 'ਚ ਕਿਰਤ ਦੀ ਲੁੱਟ ਹੋਵੇ ਜਾਂ ਹੋਰ ਕਿਸੇ ਵੀ ਕਿਸਮ ਦਾ ਜ਼ਬਰੋ-ਜ਼ੁਲਮ, ਇਸਦਾ ਵਿਰੋਧ ਜਨਮਦਾ ਹੈ ਤਾਂ ਲੋਕ-ਪੱਖੀ ਗਾਇਕੀ ਵੀ ਸਾਹਮਣੇ ਆਉਂਦੀ ਹੈ। ਇਹ ਇੱਕ ਸਿਧਾਂਤਕ ਨਿਯਮ ਹੈ ਕਿ ਜੇਕਰ ਹਾਲਤਾਂ ਮਨੁੱਖ 'ਤੇ ਪ੍ਰਭਾਵ ਪਾਉਂਦੀਆਂ ਹਨ ਤਾਂ ਇਨ੍ਹਾਂ ਹਾਲਤਾਂ ਨੂੰ ਤਬਦੀਲ ਕਰਨ ਵਾਲਾ ਵੀ ਮਨੁੱਖ ਹੀ ਹੁੰਦਾ ਹੈ।ਆਓ ਦੇਖੀਏ ਕਿ ਕਿਵੇਂ?

ਅਕਬਰ ਨੇ ਦੁੱਲੇ ਦੇ ਬਾਪ-ਦਾਦੇ ਨੂੰ ਲਗਾਨ ਦਾ ਵਿਰੋਧ ਕਰਨ ਵਜੋਂ ਮਾਰਿਆ। ਦੁੱਲੇ ਨੇ ਉਸੇ ਜੱਦੋਜਹਿਦ ਵਾਲੀ ਵਿਰਾਸਤ ਨੂੰ ਅੱਗੇ ਤੋਰਨ ਲਈ ਆਪਣੇ ਆਪਨੂੰ ਸਮਰਪਿਤ ਕੀਤਾ ਤਾਂ ਹੀ ਉਹ ਕਿਸਾਨਾਂ ਦਾ ਨਾਇਕ ਬਣਿਆ ਅਤੇ ਦੁੱਲੇ ਦੀਆਂ ਵਾਰਾਂ ਚਾਲੂ ਹੋਈਆਂ। ਸ਼ਹੀਦ ਭਗਤ ਸਿੰਘ ਬਾਰੇ ਵੀ ਇਸੇ ਕਰਕੇ ਗਾਇਆ ਜਾਂਦਾ ਹੈ ਕਿ ਉਸਨੇ ਸਮੇਂ ਦੇ ਲੁਟੇਰੇ ਪ੍ਰਬੰਧ ਖਿਲਾਫ ਜੱਦੋਜਹਿਦ ਕੀਤੀ। ਹੁਣ ਮੰਨ ਲਵੋ ਦੁੱਲੇ ਨੇ ਲਗਾਨ ਦਾ ਵਿਰੋਧ ਨਾ ਕੀਤਾ ਹੁੰਦਾ ਤਾਂ ਕੀ ਉਸ ਦੀਆਂ ਵਾਰਾਂ ਬਣਦੀਆਂ? ਜੇਕਰ ਭਗਤ ਸਿੰਘ ਸ਼ਹੀਦ ਨਾ ਹੋਇਆ ਹੁੰਦਾ ਤਾਂ ਕੀ ਉਸ ਦੇ

ਗੁਣਗਾਣ ਕਰਦੇ ਗੀਤ ਗਾਏ ਜਾਂਦੇ? ਦੋਨਾਂ ਸਵਾਲਾਂ ਦਾ ਜਵਾਬ ਨਾਂਹ ਵਿੱਚ ਹੈ। ਕਹਿਣ ਤੋਂ ਭਾਵ ਇਹ ਕਿ ਜਦੋਂ ਸਮਾਜਕ-ਪ੍ਰਬੰਧ ਦੇ ਵਿਰੁੱਧ ਜੱਦੋਜਹਿਦਾਂ ਚਲਦੀਆਂ ਹਨ ਤਾਂ ਉਨ੍ਹਾਂ ਦੀ ਤਰਜਮਾਨੀ ਕਰਦੀ ਗਾਇਕੀ ਵੀ ਸਾਹਮਣੇ ਆਉਂਦੀ ਹੈ ਜੋ ਮੋੜਵੇਂ ਰੂਪ ਵਿੱਚ ਉਸ ਜੱਦੋਜਹਿਦ ਨੂੰ ਹੁਲਾਰਾ ਦੇਣ ਅਤੇ ਅੱਗੇ ਵਧਾਉਣ ਦੀ ਭੂਮਿਕਾ ਨਿਭਾਉਂਦੀ ਹੈ। ਇਸ ਲਈ ਲੋਕ-ਪੱਖੀ ਜੱਦੋਜਹਿਦ ਤੋਂ ਬਿਨਾਂ ਕੋਈ ਲੋਕ-ਪੱਖੀ ਗਾਇਕੀ ਨੀਂ ਹੋ ਸਕਦੀ। ਜਦੋਂ ਕੁੱਝ ਹੋਵੇ ਹੀ ਨਾ ਤਾਂ ਚੰਗਾ ਜਾਂ ਮਾੜਾ, ਅਸ਼ਲੀਲ ਜਾਂ ਸ਼ਾਲੀਨ, ਕਿਵੇਂ ਹੋ ਸਕੇਗਾ?

ਸੋ ਅੱਜ ਜਦੋਂ ਅਸੀਂ ਧਿਆਨ ਮਾਰਦੇ ਹਾਂ ਤਾਂ ਦੇਖਦੇ ਹਾਂ ਕਿ ਲੋਕ-ਪੱਖੀ ਜੱਦੋਜਹਿਦ ਦਾ ਪੱਲੜਾ ਭਾਰੂ ਨਹੀਂ ਹੈ ਜਿਸ ਕਰਕੇ ਲੋਕ-ਪੱਖੀ ਗਾਇਕੀ ਵੀ ਅਜੇ ਅਸ਼ਲੀਲ ਗਾਇਕੀ ਤੋਂ ਪਿਛਾਂਹ ਰਹਿ ਰਹੀ ਹੈ। ਇਸ ਲਈ ਸਰਮਾਏਦਾਰੀ ਪ੍ਰਬੰਧ ਖਿਲਾਫ ਜੱਦੋਜਹਿਦ ਜਿੰਨੀ ਤੇਜ਼ ਹੋਵੇਗੀ ਉਨੀਂ ਹੀ ਗਾਇਕੀ ਦਾ ਲੋਕ-ਪੱਖੀ ਪੱਖ ਉੱਭਰੇਗਾ। ਅੱਜ ਦੀ ਅਸ਼ਲੀਲ ਗਾਇਕੀ ਦਾ ਮੁਕੰਮਲ ਖਾਤਮਾ ਅੱਜ ਦੇ ਸਰਮਾਏਦਾਰੀ ਯੁੱਗ ਦੀ ਥਾਂ ਬਰਾਬਰੀ ਵਾਲਾ ਸਮਾਜ ਸਿਰਜਕੇ ਹੀ ਹੋ ਸਕੇਗਾ। ਕਿਉਂਕਿ ਉਦੋਂ ਮਰਦ-ਮਰਦ ਦੇ ਹੀ ਨਹੀਂ ਬਲਕਿ ਔਰਤ-ਮਰਦ ਦੇ ਸਭ ਰਿਸ਼ਤੇ ਬਰਾਬਰੀ ਵਾਲੇ ਹੋਣਗੇ, ਇਸ ਲਈ ਸਭ ਲੋਕਾਂ ਦੇ ਹਿਤ ਸਮੂਹਿਕ ਹੋਣਗੇ। ਉਦੋਂ ਹੀ ਅਸ਼ਲੀਲਤਾ ਅਤੇ ਸ਼ਲੀਨਤਾ ਪ੍ਰਤੀ ਵੀ ਇੱਕੋ ਜਿਹਾ ਨਜ਼ਰੀਆ ਹੋਵੇਗਾ। ਸਾਰੇ ਹੀ ਅਸ਼ਲੀਲਤਾ ਨੂੰ ਦੁਰ-ਫਿੱਟੇ-ਮੂੰਹ ਕਹਿੰਦਿਆਂ ਪਰ੍ਹੇ ਵਗਾਹ ਮਾਰਨਗੇ। ਉਦੋਂ ਹੀ ਸ਼ਲੀਨ ਅਤੇ ਸਮੂਹਿਕ ਹਿਤਾਂ ਵਾਲੀ ਗਾਇਕੀ ਭਾਰੂ ਹੋਵੇਗੀ।

**ਅਸ਼ਲੀਲ ਗਾਇਕੀ ਦਾ ਵਕਤੀ ਵਿਰੋਧ:**

ਹਾਂ, ਜਿੰਨੀ ਦੇਰ ਅਜਿਹਾ ਸਮਾਜ ਨਹੀਂ ਸਿਰਜਿਆ ਜਾਂਦਾ ਉਨ੍ਹਾਂ ਚਿਰ ਲੋਕ-ਪੱਖੀ ਪਾਰਟੀਆਂ, ਗਰੁੱਪਾਂ, ਜਥੇਬੰਦੀਆਂ, ਸੰਸਥਾਵਾਂ, ਕਲੱਬਾਂ ਆਦਿ ਨੂੰ ਅਸ਼ਲੀਲ ਗਾਇਕੀ ਤੋਂ ਪਹਿਲਾਂ ਤਾਂ ਆਪ ਦੂਰੀ ਬਣਾਉਣੀ ਚਾਹੀਦੀ ਹੈ ਨਾਲ ਦੀ ਨਾਲ ਇਸ ਵਿਰੁੱਧ ਆਵਾਜ਼ ਬੁਲੰਦ ਕੀਤੀ ਜਾਣੀ ਚਾਹੀਦੀ ਹੈ। ਇਹ ਆਵਾਜ਼ ਸਮੇਂ ਦੀ ਹਕੂਮਤ ਵਿਰੁੱਧ ਉੱਠਣੀ ਚਾਹੀਦੀ ਹੈ। ਕਿਉਂ? ਕਿਉਂਕਿ ਇਹ ਹਾਕਮ ਹੀ ਹੁੰਦੇ ਹਨ ਜੋ ਲੋਕ-ਵਿਰੋਧੀ ਅਸ਼ਲੀਲ ਗਾਇਕੀ ਨੂੰ ਸਿੱਧੇ-ਅਸਿੱਧੇ ਤੌਰ 'ਤੇ ਪ੍ਰਫੁੱਲਤ ਕਰਦੇ ਹਨ। ਸਾਰੀਆਂ ਲੋਕ-ਪੱਖੀ ਸੁਹਿਰਦ ਧਿਰਾਂ ਨੂੰ ਅਸ਼ਲੀਲ ਗਾਇਕੀ 'ਤੇ ਪ੍ਰਤੀਬੰਧ ਲਗਾਉਣ ਲਈ ਹਕੂਮਤ 'ਤੇ ਦਬਾਅ ਬਣਾਉਣਾ ਚਾਹੀਦਾ ਹੈ। ਇਹ ਦਬਾਅ ਬਣਾਉਣ ਲਈ ਵੀ ਤਕੜੀ ਜੱਦੋਜਹਿਦ ਕਰਨੀ ਪਵੇਗੀ।

98769-53561

## ਅਸ਼ੀਰਵਾਦ

ਕਹਾਣੀ ਨਹੀਂ ਅਸਲੀਅਤ

ਤਿੰਨ ਕੁ ਮਹੀਨੇ ਹੋਏ ਦੋ ਬਾਬੇ ਮੇਰੇ ਘਰ ਆਏ। ਇਕ ਬਾਬਾ ਆਪਣੀ ਵੱਡੀ ਕਾਰ ਦੁਆਰਾ ਜੋ ਕਿ ਉਸਦਾ ਡਰਾਇਵਰ ਚਲਾ ਕੇ ਲਿਆਇਆ ਤੇ ਦੂਸਰਾ ਬਾਬਾ ਪੈਦਲ ਤੁਰਕੇ ਆਇਆ। ਪਹਿਲਾਂ ਚਾਰ ਧਾਰਮਿਕ ਸਥਾਨਾਂ ਦਾ ਮਾਲਕ ਅਤੇ ਦੂਜਾ ਬਾਬਾ ਮਹੀਨਾਵਾਰ ਰਸਾਲਾ 'ਸ਼ਬਦ ਬਾਣ' ਦਾ ਮਾਲਕ ਘਣਸ਼ਾਮ ਜੋਸ਼ੀ।

ਦੋਵੇਂ ਬਾਬੇ ਮੇਰੇ ਕਮਰੇ 'ਚ ਮੇਰੇ ਪਾਸ ਆ ਕੇ ਬੈਠ ਗਏ ਅਤੇ ਆਪੋ ਆਪਣੀ ਸਮਝ ਮੁਤਾਬਿਕ ਧਰਮ ਬਾਰੇ ਚਰਚਾ ਕਰਦੇ ਰਹੇ। ਗੱਡੀ ਵਾਲਾ ਬਾਬਾ ਫਸਿਆ ਹੋਇਆ ਮਹਿਸੂਸ ਕਰ ਰਿਹਾ ਸੀ। ਇੰਨ੍ਹੇ ਨੂੰ ਸ੍ਰੀਮਤੀ ਜੀ ਆਏ, ਬਾਬੇ ਨੂੰ ਮੁਸ਼ਕਿਲ ਹਾਲਤ ਵਿੱਚ ਦੇਖ ਕੇ ਉਹਨਾਂ ਨੂੰ ਡਰਾਇੰਗ ਰੂਮ ਵਿੱਚ ਲੈ ਗਏ। ਜਿੱਥੇ ਕਿ ਉਸਦਾ ਡਰਾਇਵਰ ਪਹਿਲਾਂ ਹੀ ਬੈਠਾ ਸੀ। ਸ੍ਰੀਮਤੀ ਜੀ ਨੇ ਉਹਨਾਂ ਅੱਗੇ ਦੁੱਧ ਨਾਲ ਬਦਾਮ, ਕਾਜੂ ਰੱਖੇ। ਮੇਰੇ ਅਤੇ ਜੋਸ਼ੀ ਬਾਬੇ ਲਈ ਚਾਹ ਤੇ ਬਿਸਕੁਟ ਰੱਖ ਉਹ ਦੂਜੇ ਬਾਬੇ ਤੋਂ ਅਸ਼ੀਰਵਾਦ ਲੈਣ ਲਈ ਡਰਾਇੰਗ ਰੂਮ ਵਿੱਚ ਚਲੀ ਗਈ।

ਦਲੇਲ ਸਿੰਘ, 97794-47461

**ਸੋਧ** : ਪਿਛਲੀ ਵਾਰ ਦੇ ਅੰਕ 'ਚ 47 ਸਫੇ ਤੇ ਇਟਲੀ ਵਾਲੇ ਵਿਆਹ ਦਾ ਇਸ਼ਤਿਹਾਰ ਇਉਂ ਹੈ:

ਇਟਲੀ ਚ ਰਹਿ ਰਹੇ 24 ਸਾਲਾਂ ਇਲੈਕਟ੍ਰਿਕ ਮਕੈਨਿਕ ਦੀ ਪੱਕੀ ਨੌਕਰੀ ਤੇ ਕੰਮ ਕਰਦੇ ਅਤੇ ਆਪਣੇ ਘਰ ਦੇ ਮਾਲਕ ਲਈ ਯੋਗ ਲੜਕੀ ਦੀ ਜ਼ਰੂਰਤ ਹੈ। ਤਰਜੀਹ ਇਟਲੀ ਚ ਰਹਿ ਰਹੀ ਲੜਕੀ ਨੂੰ ਦਿੱਤੀ ਜਾਵੇਗੀ। ਕਿਸੇ ਕਿਸਮ ਦੇ ਬੰਧਨ ਤੋਂ ਮੁਕਤ ਵਿਆਹ ਹੋਵੇਗਾ। ਸੰਪਰਕ : 98159-41496, ਇਟਲੀ : 0339-0376-809344, ਮੋ: 0039-328-5698-964

# ਵਧ ਰਹੀ ਅਬਾਦੀ ਅਤੇ ਵਿਸ਼ਵ ਸੰਦਰਭ ਵਿੱਚ ਭਾਰਤ



ਬਲਵਿੰਦਰ ਬਰਨਾਲਾ

ਭਾਰਤ ਦੀ ਅਬਾਦੀ ਜਿਸ ਕਦਰ ਵਧ ਰਹੀ ਹੈ, ਕੀ ਇਸਦਾ ਵਧਣਾ ਭਾਰਤ ਲਈ ਸ਼ੁਭ ਸੰਕੇਤ ਹੈ ? ਕੀ ਅਸੀਂ ਪੈਦਾਵਾਰੀ ਸ਼ਕਤੀਆਂ ਵਿੱਚੋਂ ਮਨੁੱਖੀ ਤਾਕਤ ਨੂੰ ਮਨਫ਼ੀ ਕਰ ਸਕਦੇ ਹਾਂ? ਕੈਨੇਡਾ,ਅਸਟਰੇਲੀਆ,ਨਿਊਜ਼ੀਲੈਂਡ ਆਦਿ ਦੇਸ਼ਾਂ ਅੰਦਰ ਅੱਜ ਵੀ ਬਾਹਰੋਂ ਕਾਮਿਆਂ ਦੀ ਸ਼ਿਦਤ ਨਾਲ ਲੋੜ ਮਹਿਸੂਸ ਕੀਤੀ ਜਾ ਰਹੀ ਹੈ । ਵਿਕਾਸ ਲਈ ਅਜੇ ਉੱਥੇ ਬਹੁਤ ਕੁਝ ਕਰਨ ਵਾਲਾ ਹੈ । ਬਾਹਰੋਂ ਕਾਮਿਆਂ ਦੀ ਆਮਦ ਨੂੰ ਇਹ ਦੇਸ਼ ਇਸ ਤਰ੍ਹਾਂ ਕੰਟਰੋਲ ਅਧੀਨ ਇਜ਼ਾਜਤ ਦਿੰਦੇ ਹਨ ਕਿ ਇਹਨਾਂ ਦੀਆਂ ਲੋੜਾਂ ਵੀ ਪੂਰੀਆਂ ਹੋਣ ਅਤੇ ਰਾਜ ਕਰ ਰਹੇ ਗੋਰੇ ਲੋਕਾਂ ਦੀ ਬਹੁ ਸੰਮਤੀ ਵੀ ਬਣੀ ਰਹੇ। ਉਹ ਇਹ ਵੀ ਚਾਹੁੰਦੇ ਹਨ ਕਿ ਇਹਨਾਂ ਕਾਮਿਆਂ ਪਾਸ ਕਿਸੇ ਵਿਸ਼ੇਸ ਕਿੱਤੇ ਦੀ ਮੁਹਾਰਤ ਹਾਸਲ ਕਰਨ ਲਈ ਕਾਫੀ ਪੈਸਾ ਖਰਚ ਕਰਨ ਦੀ ਸਮਰੱਥਾ ਵੀ ਹੋਵੇ ਅਤੇ ਮੁਹਾਰਤ ਉਸੇ ਦੇਸ਼ ਵਿਚ ਹੀ ਪ੍ਰਾਪਤ ਕਰਨ । ਇਸ ਨਾਲ ਉਹਨਾਂ ਦੀ ਆਰਥਿਕਤਾ ਨੂੰ ਦੋਹਰਾ ਹੁਲਾਰਾ ਮਿਲਦਾ। ਕਿੱਤਾ ਮੁਹਾਰਤ ਪੜ੍ਹੀ ਲਿਖੀ ਲੇਬਰ ਵੀ ਮਿਲਦੀ ਹੈ ਅਤੇ ਆਮਦਨ ਵਿਚ ਵਾਧਾ ਵੀ।

ਭਾਰਤ ਅੰਦਰ ਕਿੱਤਾ ਮੁਹਾਰਤ ਬੇ ਰੁਜ਼ਗਾਰ ਸਿਖਿਅਤ ਲੇਬਰ ਦੀ ਕੋਈ ਕਮੀ ਨਹੀਂ । ਜੇ ਹੈ ਤਾਂ ਸਨਅਤ ਦਾ ਬੇਤਰਤੀਬਾ ਵਿਤਕਰੇ ਭਰਿਆ ਵਿਕਾਸ। ਜਿਆਦਾਤਰ ਇਹ ਸਿਖਿਅਤ ਲੇਬਰ ਮਧਵਰਗ ਨਾਲ ਸਬੰਧਤ ਹੈ। ਭਾਰਤ ਦਾ ਹੇਠਲਾ ਵਰਗ ਜਿਹੜਾ ਕੁਲ ਅਬਾਦੀ ਦਾ ਲੱਗਭਗ 70 ਪ੍ਰਤੀਸ਼ਤ ਹੈ, ਵਿੱਚ ਸਾਖਰਤਾ ਨਾਂਹ ਦੇ ਬਰਾਬਰ ਹੈ ਅਤੇ ਉਸਦੀ ਕਮਾਈ ਵੀ ਘਰਦੀਆਂ ਸੀਮਤ ਲੋੜਾਂ ਵੀ ਪੂਰੀਆਂ ਨਹੀਂ ਕਰਦੀ। ਵਿਦਿਆ ਦਾ ਵਪਾਰੀਕਰਨ ਹੋਣ ਕਰਕੇ ਕਿੱਤਾ ਅਧਾਰਤ ਸਾਖਰਤਾ ਪ੍ਰਾਪਤ ਕਰਨਾ ਇਸਦੇ ਬੱਸੋਂ ਬਾਹਰੀ ਗੱਲ ਹੈ। ਖੇਤੀਬਾੜੀ ਦਾ ਮਸ਼ੀਕਰਨ ਹੋਣ ਕਰਕੇ ਅਸਿਖਿਅਤ ਲੇਬਰ ਦੀ ਲੋੜ ਵਿਚ ਵੀ ਕਾਫੀ ਕਮੀ ਆਈ ਹੈ । ਦੂਸਰਾ ਖੇਤਬਾੜੀ ਸੈਕਟਰ ਦੀ ਮੁਸ਼ੱਕਤ ਮੌਸਮੀ ਹੈ । ਇਹ ਸਾਰਾ ਸਾਲ ਕੰਮ ਦੇਣ ਵਾਲਾ ਸੈਕਟਰ ਨਹੀਂ । ਇਸ ਸੈਕਟਰ ਵਿਚ ਸਾਲ ਦੇ 8 ਮਹੀਨੇ ਤਾਂ ਕਿਸਾਨ ਵੀ ਵਿਹਲ ਭਰੇ ਗੁਜਾਰਦਾ ਹੈ। ਭਾਵੇਂ ਕੇਂਦਰ ਸਰਕਾਰ ਦੇਸ਼ ਦੀ ਵਿਕਾਸ ਦਰ 7 ਦੇ ਅੰਕੜੇ ਤੇ ਬਣਾਈ ਰੱਖਣ ਦੇ ਦਾਅਵੇ ਕਰਦੀ ਹੈ ਪਰ ਇਹ ਦਾਅਵੇ ਕਾਰਪੋਰੇਟ ਜਗਤ ਦੇ ਵਿਕਾਸ ਤੱਕ ਹੀ ਕੇਂਦਰਤ ਹਨ। ਆਮ ਆਦਮੀ ਲਈ ਆਰਥਿਕ ਸੰਕਟ ਵਿਚ ਸਗੋਂ ਵਾਧਾ ਹੋਇਆ ਹੈ।

ਸੁਆਲ ਇਹ ਹੈ ਕਿ ਕੀ ਵਧ ਅਬਾਦੀ ਹੀ ਆਰਥਿਕ ਸੰਕਟ ਦਾ ਇਕੋ ਇਕ ਕਾਰਨ ਹੈ ? ਇਸ ਵਿਚ ਕੋਈ ਸ਼ੰਕਾ ਨਹੀਂ ਕਿ ਭਾਰਤ ਦੀ ਅਬਾਦੀ ਦੀ ਵਾਧਾ ਦਰ ਸੰਸਾਰ ਦੇ ਸਾਰੇ ਦੇਸ਼ਾਂ ਨਾਲੋਂ ਜਿਆਦਾ ਹੈ । ਪਿਛਲੇ ਚਾਰ ਦਹਾਕਿਆਂ ਵਿਚ ਅਬਾਦੀ ਚੌਗੁਣੇ ਤੋਂ ਵੀ ਵਧੇਰੇ ਵਧੀ ਹੈ ਅਤੇ ਹੱਦਾਂ ਬੰਨੇ ਟਪਦਿਆਂ ਅੱਜ 122 ਕਰੋੜ ਤੋਂ ਵੀ ਟੱਪ ਗਈ ਹੈ। ਜੇ ਅੱਜ ਦੀ ਅਬਾਦੀ ਦੇ ਹਿਸਾਬ ਨਾਲ ਭਾਰਤ ਦੀ ਸਥਿਤੀ ਵਿਚਾਰੀ ਜਾਵੇ ਇਸਨੂੰ ਅਸੀਂ ਵਿਸਫੋਟਕ ਨਹੀਂ ਕਹਿ ਸਕਦੇ। ਭਾਰਤ ਅੰਦਰ ਕੋਈ ਅੰਨ ਸੰਕਟ ਨਹੀਂ। ਦੁਰ ਪ੍ਰਬੰਧ ਕਾਰਨ ਅਨਾਜ਼ ਖੁੱਲ੍ਹੇ ਅਸਮਾਨ ਹੇਠ ਪਿਆ ਸੜ੍ਹ ਜਾਂਦਾ ਹੈ। ਇਸ ਸੜਨ ਪਿਛੇ ਵੀ ਭ੍ਰਿਸ਼ਟਾਚਾਰ ਦੀ ਬੋਅ ਮਾਰਦੀ ਹੈ । ਭ੍ਰਿਸ਼ਟ ਢੰਗਾਂ ਨਾਲ ਚੋਰੀ ਕੀਤਾ ਅਨਾਜ ਵੀ ਇਸੇ ਖਾਤੇ ਪਾ ਦਿੱਤਾ ਜਾਂਦਾ ਹੈ । ਪੈਦਾਵਾਰੀ ਸ਼ਕਤੀਆਂ ਤੇ ਕੰਟਰੋਲ ਸਰਮਾਏਦਾਰੀ ਸ਼ਕਤੀਆਂ ਦਾ ਹੈ । ਇਨ੍ਹਾਂ ਹੀ ਨਹੀਂ, ਉਤਪਾਦਨ ਦੀ ਵੰਡ ਵੀ ਇਹਨਾਂ ਦੇ ਕਬਜ਼ੇ ਵਿਚ ਹੈ ਜਿਸਦੀਆਂ ਕੀਮਤਾਂ ਵੀ ਇਹੋ ਤਹਿ ਕਰਦੀਆਂ ਹਨ ਅਤੇ ਬਹੁਤ ਸਾਰੇ ਉਤਪਾਦਨ ਆਮ ਆਦਮੀ ਦੀ ਸਮਰੱਥਾ ਤੋਂ ਇਸ ਕਰਕੇ ਬਾਹਰ ਹਨ ਕਿਉਂਕਿ ਉਸਨੂੰ ਮਿਲ ਰਹੀ ਉਜ਼ਰਤ ਜਾਂ ਉਸ ਵਲੋਂ ਕੀਤੀ ਕਮਾਈ ਕਿਸੇ ਨਾ ਕਿਸੇ ਰੂਪ ਵਿਚ ਲੁੱਟ ਦਾ ਸ਼ਿਕਾਰ ਹੋ ਜਾਂਦੀ ਹੈ । ਲੇਬਰ ਲਾਅ ਨਾ ਦੇ ਬਰਾਬਰ ਹਨ ਅਤੇ ਜੋ ਵੀ ਹਨ ਉਹ ਅਦਾਲਤਾਂ ਵਿਚਲੇ ਭ੍ਰਿਸ਼ਟਾਚਾਰ ਅਤੇ ਖਰਚੀਲੇ ਇਨਸਾਫ ਦੇ ਲੇਖੇ ਲੱਗਕੇ ਅਖੀਰ ਸਰਮਾਏਦਾਰੀ ਨਿਜ਼ਾਮ ਦੇ ਹੱਕ ਵਿਚ ਹੀ ਭੁਗਤ ਜਾਂਦੇ ਹਨ।

ਇੰਗਲਿਸ਼ ਅਰਥਸ਼ਾਸਤਰੀ ਥਾਮਸ ਆਰ ਮਾਲਥਸ ਨੇ 1798 ਵਿੱਚ ਆਪਣੇ ਇਕ ਪਰਚੇ 'ਅਬਾਦੀ ਦੇ ਸਿਧਾਂਤ' ਵਿਚ ਖਦਸ਼ਾ ਜ਼ਾਹਰ ਕੀਤਾ ਸੀ ਕਿ ਦੁਨੀਆਂ ਦਾ ਵਧਾਰਾ ਜਮੈਟਰੀ ਦੇ ਨਿਯਮਾਂ ਮੁਤਾਬਕ ਚਲਦਾ ਹੈ ਭਾਵ 1,2,4,8,16,32,64,128 ਆਦਿ । ਇਸਨੂੰ ਇਕ ਸਪਸ਼ਟ ਕਰਵ ਦਾ ਰੂਪ ਦਿੱਤਾ ਜਾ ਸਕਦਾ ਹੈ

। ਇਸਦੇ ਉਲਟ ਖਾਣ ਵਾਲੇ ਪਦਾਰਥਾਂ ਦੇ ਵਾਧੇ ਦਾ ਅਨੁਪਾਤ 1,2,3,4 ,5,6,7, 8,9,10 ਹੈ ਅਤੇ ਗਰਾਫ ਲਾਈਨ ਤੇ ਪਾਕੇ ਇਹ ਇਕ ਸਿੱਧੀ ਰੇਖਾ ਦਿਖਾਵੇਗਾ। ਉਸ ਅਨੁਸਾਰ ਅਬਾਦੀ ਅਤੇ ਖਾਧ ਪਦਾਰਥਾਂ ਦਾ ਅੰਕੜਾ ਪਹਿਲੇ ਦੋ ਸਟੈਪ ਤਾਂ ਤਰਕਸੰਗਤ ਰਹੇਗਾ ਭਾਵ 1:1 ਜਾਂ 2:2 ਪਰੰਤੂ ਦੋ ਸਦੀਆਂ ਬਾਅਦ ਬਹੁਤ ਹੀ ਡਰਾਉਣੀ ਤਸਵੀਰ ਪੇਸ਼ ਕਰੇਗਾ ਭਾਵ 256:9 ਦਾ ਅਨੁਪਾਤ । ਉਸਦਾ ਅਨੁਮਾਨ ਸੀ ਕਿ 1950 ਤੱਕ ਇੰਗਲੈਂਡ ਦੀ ਅਬਾਦੀ 704 ਮਿਲੀਅਨ ਹੋ ਜਾਵੇਗੀ ਅਤੇ ਉਸ ਪਾਸ ਕੇਵਲ 77 ਮਿਲੀਅਨ ਲੋਕਾਂ ਦੇ ਢਿੱਡ ਭਰਨ ਦੀ ਸਮਰੱਥਾ ਹੋਵੇਗੀ। ਪਰੰਤੂ 1950 ਤੱਕ ਇੰਗਲੈਂਡ ਦੀ ਅਬਾਦੀ 51 ਮਿਲੀਅਨ ਤੱਕ ਹੀ ਪੁੱਜੀ ਅਤੇ ਉਹ ਆਪਣੇ 150 ਸਾਲ ਪਹਿਲਾਂ ਰਹਿੰਦੇ 11 ਮਿਲੀਅਨ ਵਡੇਰਿਆਂ ਨਾਲੋਂ ਕਿਤੇ ਵਧੇਰੇ ਗੁਣਾ ਚੰਗੀ ਖਾਧਖੁਰਾਕ ਖਾਂਦੇ ਹਨ,ਐਸ਼ੋਅਰਾਮਵਾਲੀ ਅਤੇ ਸਿਹਤਮੰਦ ਜਿੰਦਗੀ ਜਿਉਂ ਰਹੇ ਹਨ।

ਜਰਮਨ ਅਰਥਸਾਸ਼ਤਰੀ ਪ੍ਰੋਫੈਸਰ ਫਰਿਟਜ਼ ਬਾਡੇ ਦਾ ਵਿਚਾਰ ਹੈ ਕਿ ਮਾਲਥਸ ਦੀ ਭਵਿੱਖਬਾਣੀ ਨਿਰਾਸ਼ਾਵਾਦੀ ਹੈ,1850 ਤੋਂ 1950 ਤੱਕ ਅਬਾਦੀ ਦੇ ਵਾਧੇ ਦੀ ਦਰ ਨੇ ਉਸਦੀ ਭਵਿੱਖਬਾਣੀ ਨੂੰ ਮੂਲੋਂ ਰੱਦ ਕੀਤਾ ਹੈ । ਇਸ ਸਮੇਂ ਦੌਰਾਨ ਅਬਾਦੀ ਦੁਗਣੀ ਹੋ ਗਈ ਪਰੰਤੂ ਭੋਜਨ ਦੀ ਪੈਦਾਵਾਰ ਢਾਈ ਗੁਣਾ ਵਧ ਗਈ। ਸੋ ਮਾਲਥਸ਼ ਇਥੇ ਗਲਤ ਸਿੱਧ ਹੋ ਗਿਆ।

ਹੁਣ ਅਸੀਂ ਮੁੜਦੇ ਹਾਂ, ਭਾਰਤ ਦੀ ਵਧਦੀ ਅਬਾਦੀ ਵੱਲ। ਮਾਲਥਸ਼ ਨੇ ਇਹ ਭਵਿੱਖਬਾਣੀ ਇੰਗਲੈਂਡ ਦੀ ਅਬਾਦੀ ਵਾਰੇ ਕੀਤੀ ਸੀ। ਪਰ ਕੀ ਭਾਰਤ ਦੀ ਅਬਾਦੀ ਦੀ ਵਾਧਾ ਦਰ ਇਸੇ ਰਫਤਾਰ ਚਲਦੀ ਰਹੇਗੀ ਜੇ ਉਤਰ ਹਾਂ ਵਿੱਚ ਹੈ ਤਾਂ ਅਸੀਂ ਖਾਦ ਖੁਰਾਕ ਦਾ ਪ੍ਰਬੰਧ ਕਿਵੇਂ ਕਰਾਂਗੇ ? ਸੰਸਾਰ ਦੀ ਅਬਾਦੀ 7 ਬਿਲੀਅਨ ਹੈ ਅਤੇ ਭਾਰਤ ਦੀ ਅਬਾਦੀ 1 ਬਿਲੀਅਨ 22 ਮਿਲੀਅਨ ਹੈ ਜੋ ਸੰਸਾਰ ਦੀ ਕੁਲ ਅਬਾਦੀ ਦਾ17.5 ਪ੍ਰਤੀਸ਼ਤ ਭਾਵ ਪੰਜਵੇ ਹਿੱਸੇ ਤੋਂ ਥੋੜਾ ਹੀ ਘੱਟ।

ਭਾਰਤ ਦੀ ਅਬਾਦੀ ਦੇ ਵਾਧੇ ਵਾਰੇ ਕੁਝ ਵੇਰਵਾ ਹੇਠ ਲਿਖੇ ਅਨੁਸਾਰ ਦੇਖਿਆ ਜਾ ਸਕਦਾ ਹੈ:

1951 ਵਿਚ-36 ਮਿਲੀਅਨ 1 ਲੱਖ 8800

1981 ਵਿਚ-68ਮਿਲੀਅਨ 33 ਲੱਖ 29000

2011 ਵਿਚ-1ਬਿਲੀਅਨ 21 ਮਿਲੀਅਨ 1ਲੱਖ 93422

2012 ਵਿਚ-1ਬਿਲੀਅਨ 22 ਮਿਲੀਅਨ ਉਪਰ

ਉਪਰੋਕਤ ਵੇਰਵੇ ਸਪਸ਼ਟ ਕਰਦੇ ਹਨ-1951 ਤੋਂ 1981 ਦੇ ਤਿੰਨ ਦਹਾਕਿਆਂ ਦੌਰਾਨ ਹੀ ਭਾਰਤ ਦੀ ਅਬਾਦੀ ਦੁਗਣੇ ਦੇ ਨੇੜੇ ਜਾ ਪੁੱਜੀ।ਅਗਲੇ ਤਿੰਨ ਦਹਾਕੇ 1981 ਤੋਂ 2011 ਫਿਰ ਦੁਗਣੀ ਹੋ ਗਈ ਭਾਵ 1951 ਤੋਂ 2011 ਤੱਕ ਚਾਰ ਗੁਣਾ। 2011 ਦੀ ਮਰਦਮ ਸੁਮਾਰੀ ਮੁਤਾਬਕ ਇਹ ਵਾਧਾ ਦਰ 1.41 ਪ੍ਰਤੀਸ਼ਤ ਰਹੀ। ਜਨਮ ਦਰ 22. 22 ਰਹੀ ਅਤੇ ਮੌਤ ਦਰ ਕੇਵਲ 6.4 ਫੀ 1000 ਰਹੀ।

ਸਪਸ਼ਟ ਸੰਕੇਤ ਮਿਲ ਰਹੇ ਹਨ ਕਿ ਜੇ ਇਸਤਰਾਂ ਵਾਧਾ ਹੁੰਦਾ ਰਿਹਾ ਤਾਂ 2050 ਤੱਕ ਭਾਰਤ ਦੀ ਅਬਾਦੀ 1 ਬਿੱਲੀਅਨ 60 ਮਿਲੀਅਨ ਅਸਾਨੀ ਨਾਲ ਪਾਰ ਕਰ ਜਾਵੇਗੀ ਅਤੇ ਭਾਰਤ ਚੀਨ ਤੋਂ ਅੱਗੇ ਨਿਕਲਕੇ ਦੁਨੀਆਂ ਦਾ ਸਭ ਤੋਂ ਸੰਘਣੀ ਅਬਾਦੀ ਵਾਲਾ ਦੇਸ਼ ਬਣ ਜਾਵੇਗਾ।

ਬੜਾ ਸਪਸ਼ਟ ਹੈ ਕਿ ਅਸੀਂ ਮਿਕਦਾਰ ਪੱਖੋਂ ਤਾਂ ਅਗੇ ਨਿਕਲ ਜਾਵਾਂਗੇ। ਸਾਡੀ ਕੁਆਲਟੀ ਪੱਖੋਂ ਪਛੜਣ ਦੀਆਂ ਸੰਭਾਵਨਾਵਾਂ ਵਧ ਜਾਣਗੀਆਂ। ਭਾਰਤ ਦਾ ਵਿਦਿਅਕ ਪ੍ਰਬੰਧ ਅਤੇ ਸਿਹਤ ਸਹੂਲਤਾਂ ਨਾਕਸ ਹਨ।ਅਜੇ ਵੀ ਭਾਰਤ ਦੇ ਵੱਡੇ ਖਿਤੇ ਅੰਦਰ ਇਹ ਸਹੂਲਤਾਂ ਤਾਂ ਦੂਰ ਰਹੀਆਂ ਪੀਣ ਵਾਲਾ ਸਵੱਛ ਪਾਣੀ ਵੀ ਮਿਲ ਨਹੀਂ ਰਿਹਾ। ਪੰਜਾਬ ਨੂੰ ਦੇਸ ਦਾ ਅਮੀਰ ਸੂਬਾ ਕਿਹਾ ਜਾਂਦਾ ਹੈ। ਕੀ ਤੁਸੀ ਅੰਦਾਜ਼ਾ ਲਾ ਸਕਦੇ ਹੋ ਕਿ ਫਾਜ਼ਿਲਕਾ,ਅਬੋਹਰ,ਫਿਰੋਜ਼ਪੁਰ,ਬਠਿੰਡਾ ਆਦਿ ਵਿਚ ਸਰਹੱਦੀ ਇਲਾਕਿਆਂ ਦੇ ਵੱਡੀ ਗਿਣਤੀ ਲੋਕ ਕੱਚੇ ਜਾਂ ਅੱਧ ਪੱਕੇ ਘਰਾਂ ਵਿਚ ਡਰਾਉਣੀ ਜ਼ਿੰਦਗੀ ਬਸਰ ਕਰ ਰਹੇ ਹਨ ? ਅਜੇ ਬਿਜ਼ਲੀ ਇਹਨਾਂ ਲਈ ਅਸ਼ੰਭਵ ਹੀ ਬਣੀ ਹੋਈ ਹੈ।ਮਾਓਵਾਦੀਆਂ ਦੇ ਅਸਰ ਵਾਲੇ ਇਲਾਕਿਆਂ ਵਿਚ ਤਾਂ ਲੋਕ ਬਹੁਤ ਬਦਤਰ ਹਾਲਾਤਾਂ ਵਿਚ ਦਿਨ ਕਟੀ ਕਰ ਰਹੇ ਹਨ।

ਅਰਥਸ਼ਾਸਤਰੀਆਂ ਦੇ ਅੰਦਾਜ਼ੇ ਮੁਤਾਬਕ ਆਮ ਆਦਮੀ ਜਿੰਨ੍ਹੀ ਖਪਤ ਕਰਦਾ ਹੈ, ਉਸ ਤੋਂ ਦਸ ਗੁਣਾ ਵਧੇਰੇ ਉਤਪਾਦਨ ਕਰਨ ਦੀ ਸਮਰੱਥਾ ਰਖਦਾ ਹੈ। ਪਰ ਮਸ਼ੀਨਾਂ ਦੇ ਸਹਾਰੇ ਤਾਂ ਉਸਦੀ ਉਤਪਾਦਨ ਸਮਰੱਥਾ ਦਾ ਅੰਦਾਜ਼ਾ ਉਸਦੀ ਦਸ ਗੁਣਾ ਸਮਰੱਥਾ ਦੇ ਹੱਦ ਬੰਨ੍ਹੇ ਉਲੰਘਦਾ ਉਸਦੀ ਅਤੇ ਉਸ ਰਾਹੀਂ ਵਰਤੀ ਜਾਂਦੀ

ਸੁਆਲ ਉਠਦਾ ਹੈ ਕਿ ਕੀ ਭਾਰਤ ਦਾ ਹਰੇਕ ਵਾਸੀ ਕਿੱਤਾ ਮੁਹਾਰਤ ਸਿਖਿਅਤ ਹੈ? ਕੀ ਸਿਖਿਆ ਮਿਆਰੀ ਹੈ? ਕੀ ਉਹ ਪੂਰੀ ਤਰ੍ਹਾਂ ਸਿਹਤਮੰਦ ਹੈ? ਕੀ 2011 ਦੀ ਮਰਦਮਸੁਮਾਰੀ ਤਰਕਸੰਗਤ ਕਹੀ ਜਾ ਸਕਦੀ ਹੈ? ਕੀ ਉਸ ਵਿਚਲੀ ਸਾਖਰਤਾ ਦੀ ਪ੍ਰੀਭਾਸ਼ਾ ਦਰੁਸਤ ਹੈ ਜਾਂ ਕੇਵਲ ਦਿਖਾਵਾ ? ਮੇਰੇ ਖਿਆਲ ਮੁਤਾਬਕ ਸਾਖਰਤਾ ਦੀ ਪ੍ਰੀਭਾਸ਼ਾ ਅੱਖਰ ਗਿਆਨ ਤੱਕ ਸੀਮਤ ਰਖਣਾ ਠੀਕ ਨਹੀਂ । ਇਸ ਵਿਚ ਹਰ ਵਿਅਕਤੀ ਦੇ ਪ੍ਰਾਪਤ ਗਿਆਨ ਦੀ ਸਮਰਥਾ ਵੀ ਜੋੜ ਲੈਣੀ ਚਾਹੀਦੀ ਹੈ। ਖੇਤੀ ਸੈਕਟਰ ਜਾਂ ਸਨਅਤੀ ਖੇਤਰ ਵਿਚ ਕੰਮ ਕਰਦਾ ਗੈਰ ਸਿਖਿਅਤ ਕਾਮਾ ਕੇਵਲ ਅੱਖਰ ਗਿਆਨ ਰੱਖਣ ਕਰਕੇ ਸਾਖਰ ਨਹੀਂ ਹੋ ਜਾਂਦਾ।

ਜੇ ਹਰ ਖੇਤਰ ਅੰਦਰ ਸਿਖਿਅਤ ਕਾਮਿਆਂ ਦੀ ਭਰਮਾਰ ਹੋਵੇ ਤਾਂ ਉਸਦੀ ਉਤਪਾਦਨ ਸਮਰੱਥਾ ਵੀ ਵਧੇਰੇ ਵਧੇਗੀ। ਦੂਸਰਾ ਇਸ ਉਤਪਾਦਨ ਦਾ ਮੁਨਾਫਾ ਕੇਵਲ ਕਾਰਪੋਰੇਟ ਘਰਾਣਿਆਂ ਦੀਆਂ ਜੇਬਾਂ ਹੀ ਭਰਦਾ ਹੋਣ ਕਾਰਣ, ਮਿਆਰੀ ਵਿਦਿਆ ਅਤੇ ਸਿਹਤ ਸਹੂਲਤਾਂ ਆਮ ਆਦਮੀ ਦੀ ਸਮਰਥਾ ਤੋਂ ਦਿਨੋ ਦਿਨ ਦੂਰ ਹੁੰਦੀਆਂ ਜਾ ਰਹੀਆਂ ਹਨ । ਸਮਾਜਿਕ ਸੁਰੱਖਿਆ ਦੀਆਂ ਨਿਗੂਣੀਆਂ ਸਹੂਲਤਾਂ ਵੀ ਖੁੱਲ੍ਹੀ ਮੰਡੀ ਦੀ ਰੱਟ ਦੀ ਭੇਂਟ ਚੜ੍ਹਦੀਆਂ ਜਾ ਰਹੀਆਂ ਹਨ। ਅਜਿਹੇ ਮੌਲ ਵੀ ਖੁਲ੍ਹ ਰਹੇ ਹਨ ਜਿਥੇ ਆਮਦਨ ਦੀ ਇਕ ਖਾਸ ਸਮਰਥਾ ਵਾਲੇ ਵਿਅਕਤੀ ਹੀ ਇਹਨਾਂ ਅੰਦਰ ਪ੍ਰਵੇਸ਼ ਕਰ ਸਕਦੇ ਹਨ।

ਸਪਸ਼ਟ ਹੈ ਕਿ ਸਾਧਨਾਂ ਦੀ ਜਾਣ ਬੁਝਕੇ ਕਮੀ ਪੈਦਾ ਕੀਤੀ ਜਾ ਰਹੀ ਹੈ। ਬਦਇੰਤਜਾਮੀ ਕਾਰਨ ਅਬਾਦੀ ਵਧੀ ਹੈ ਅਤੇ ਵਿਅਕਤੀ ਵਿਚਲੀ ਕੁਆਲਟੀ ਵਿਕਸਤ ਕਰਨ ਦੇ ਯੋਗ ਉਪਰਾਲੇ ਨਹੀਂ ਹੋ ਰਹੇ। ਜੋ ਵੀ ਸਿਖਿਆ ਦਿੱਤੀ ਜਾ ਰਹੀ ਹੈ, ਉਹ ਗੈਰ ਮਿਆਰੀ ਹੈ ਅਤੇ ਇਸ ਵਿਚ ਖੋਟ ਰਲੀ ਹੈ। ਇਸਦਾ ਅਧਾਰ 100 ਪ੍ਰਤੀਸ਼ਤ ਵਿਗਿਆਨਕ ਨਹੀਂ ਹੈ। ਖੇਤੀ ਸੈਕਟਰ ਨੂੰ ਕੇਵਲ ਕਾਰਪੋਰੇਟ ਜਗਤ ਦੇ ਵਪਾਰਕ ਹਿੱਤ ਪੂਰਨ ਦੀ ਲੋੜ ਮੁਤਾਬਕ ਵਿਕਸਤ ਕੀਤਾ ਜਾ ਰਿਹਾ ਹੈ। ਕਾਰਪੋਰੇਟ ਘਰਾਣੇ ਆਮ ਆਦਮੀ ਦੇ ਸਿਹਤਮੰਦ ਜੀਵਨ ਜਿਉਂਣ ਦੇ ਹੱਕ ਵੀ ਖੋਹ ਰਹੇ ਹਨ। ਪਾਣੀ,ਹਵਾ ਅਤੇ ਧਰਤੀ ਸ਼ੁੱਧਤਾ ਨੂੰ ਆਪਣੇ ਮੁਨਾਫ਼ੇ ਦੀ ਭੇਂਟ ਬੜੀ ਦਰਿੰਦਗੀ ਨਾਲ ਚਾੜ੍ਹ ਰਹੇ ਹਨ। ਭਾਰਤ ਪਾਸ ਕੁਦਰਤੀ ਸੋਮਿਆਂ ਦੀ ਕੋਈ ਕਮੀ ਨਹੀਂ, ਇਸਦਾ ਸਾਲਾਨਾ ਬਜ਼ਟ ਕਨੇਡਾ ਵਰਗੇ ਵਿਕਸਤ ਮੁਲਕ ਨਾਲੋਂ ਦਸ ਗੁਣਾ ਵੱਡਾ ਹੈ। ਖੇਤੀ ਸੈਕਟਰ ਨੂੰ ਹੋਰ ਵਧੇਰੇ ਵਿਕਸਤ ਕੀਤਾ ਜਾ ਸਕਦਾ ਹੈ। ਭਾਰਤ ਪਾਸ ਅਜੇ ਵੀ ਖੇਤੀ ਅਧੀਨ ਲਿਆਉਣ ਵਾਲੀ ਭੂਮੀ ਦੀ ਕੋਈ ਕਮੀ ਨਹੀਂ। ਬਰ੍ਹਮਪੁਤਰ,ਗੋਦਾਵਰੀ,ਰਾਵੀ ,ਗੰਗਾ ਆਦਿ ਅਨੇਕਾਂ ਦਰਿਆਵਾਂ ਦਾ ਪਾਣੀ ਵਿਅਰਥ ਸਮੁੰਦਰਾਂ ਵੱਲ ਵਹਿ ਜਾਂਦਾ ਹੈ। ਦਰਿਆਵਾਂ ਦੇ ਜੋੜ੍ਹਨ ਦਾ ਖਿਆਲ ਤਰਕਸੰਗਤ ਹੈ,ਪਰ ਇਹ ਇਲਾਕਿਆਈ ਵਖਰੇਵਿਆਂ ਅਤੇ ਸਿਆਸੀ ਲੋੜਾਂ ਦੀ ਭੇਂਟ ਚੜ੍ਹ ਜਾਂਦਾ ਹੈ। ਕੇਂਦਰ ਦੀ ਵਿਤਕਰੇ ਭਰੀ ਪਹੁੰਚ ਕਾਰਨ ਸਾਰਥਿਕ ਸਿੱਟੇ ਨਹੀਂ ਨਿਕਲ ਰਹੇ। ਜੇ ਅਜਿਹਾ ਹੋ ਜਾਂਦਾ ਹੈ ਤਾਂ ਭਾਰਤ ਪਾਸ 2050 ਤੱਕ ਅੰਨ ਸੰਕਟ ਦੀ ਕੋਈ ਸਮੱਸਿਆ ਨਹੀਂ ਆ ਸਕਦੀ। ਖੇਤੀ ਸੈਕਟਰ ਵਿਚ ਅਜੇ ਬਹੁਤ ਵਿਕਾਸ ਦੀਆਂ ਸੰਭਾਵਨਾਵਾਂ ਹਨ। ਵਿਕਸਤ ਦੇਸ਼ਾਂ ਦੇ ਮੁਕਾਬਲੇ ਅਜੇ ਅਸੀਂ ਬਹੁਤ ਪਿੱਛੇ ਹਾਂ। ਉਹਨਾਂ ਤਾਂ ਸੇਬ ਦੇ ਦਰਖਤ ਨੂੰ ਵੇਲ ਵਿਚ ਬਦਲਕੇ ਥੋੜੇ ਖਰਚੇ ਨਾਲ ਵਧੇਰੇ ਉਤਪਾਦਨ ਲੈਣ ਦੇ ਅਜੂਬੇ ਵੀ ਕਰ ਵਿਖਾਏ ਹਨ। ਉਨ੍ਹਾ ਦੀ ਸਾਖਰਤਾ ਦੇ ਅਰਥ ਸਾਡੇ ਵਾਲੇ ਨਹੀਂ। ਉਹਨਾ ਨੇ ਮਨੁੱਖ ਦੀ ਮਿਕਦਾਰ ਦੇ ਨਾਲ ਨਾਲ ਮਿਆਰ ਵੀ ਵਿਕਸਤ ਕੀਤਾ ਹੈ। ਇਸ ਵਾਰੇ ਕੋਈ ਭੁਲੇਖਾ ਨਹੀਂ ਰਾਜਨੀਤਿਕ ਪ੍ਰਬੰਧ ਦਾ ਵਿਕਸਤ ਦੇਸ਼ਾਂ ਅੰਦਰ ਅਤੇ ਸਾਡੇ ਦੇਸ਼ ਅੰਦਰ ਕੋਈ ਵਖਰੇਵਾਂ ਨਹੀਂ । ਸਾਡੇ ਦੇਸ਼ ਅੰਦਰ ਦੁਰਪ੍ਰਬੰਧ ਦੇ ਨਾਲ ਨਾਲ ਭ੍ਰਿਸ਼ਟਚਾਰ ਵੀ ਆਪਣੀ ਚਰਮ ਸ਼ੀਮਾ ਤੱਕ ਪੁੱਜਿਆ ਹੋਇਆ ਜਿਸ ਨਾਲ ਆਮ ਆਦਮੀ ਦੂਹਰੀ ਚੱਕੀ ਵਿਚ ਪਿਸ ਰਿਹਾ। ਉਸਦੀ ਉਜ਼ਰਤ ਦੋਹਰੀ ਮਾਰ ਹੇਠ ਹੈ।

ਵਧ ਰਹੀ ਅਬਾਦੀ ਦੇ ਸਿਰ ਵਧ ਰਹੀ ਗਰੀਬੀ ਦਾ ਸ਼ੋਸ਼ਾ ਛਡਣਾ ਕੇਵਲ ਲੋਕਾਂ ਦੀ ਅੱਖਾਂ ਵਿਚ ਘੱਟਾ ਪਾਉਣ ਲਈ ਹੈ ਤਾਂ ਕਿ ਆਮ ਆਦਮੀ ਦੀ ਕਾਰਪੋਰੇਟ ਘਰਾਣਿਆਂ ਵਲੋਂ ਕੀਤੀ ਜਾ ਰਹੀ ਦਰਿੰਦਗੀ ਭਰੀ ਲੁੱਟ ਤੋਂ ਧਿਆਨ ਪਾਸੇ ਲਿਜਾਇਆ ਜਾ ਸਕੇ।

ਭਾਵੇਂ ਮਾਲਥਸ ਦੇ ਖਿਆਲ ਨੂੰ ਪੂਰੀਤਰ੍ਹਾਂ ਰੱਦ ਕਰਨਾ ਸਮੇਂ ਤੋਂ ਪਹਿਲਾ ਕਹੀ ਗੱਲ ਹੋਵੇਗੀ। ਮਧਵਰਗ ਵਧੇਰੇ ਸਿਖਿਅਤ ਵਰਗ ਹੈ ਅਤੇ ਅਬਾਦੀ ਦੇ ਵਧਾਰੇ ਸਬੰਧੀ ਸੁਚੇਤ ਵੀ ਵਧੇਰੇ ਹੈ। ਅਮੀਰ ਅਤੇ ਮਧਵਰਗ ਦੀ ਅਬਾਦੀ ਲੱਗਭਗ ਨਿਯੰਤਰਨ ਅਧੀਨ ਹੈ। ਇਸਦਾ ਵੱਡਾ ਕਾਰਨ ਉਚਿਤ ਸਿਹਤ ਸਹੂਲਤਾਂ ਅਤੇ ਸਮਾਜਿਕ ਸੁਰੱਖਿਆ ਦਾ ਯਕੀਨੀ ਹੋਣਾ ਹੈ। ਸਰਵਿਸ ਸੈਕਟਰ ਦੇ ਵਿਕਸਤ ਹੋਣ ਪਿਛੇ ਵੀ ਇਹੋ ਕਾਰਨ ਹੈ। ਪਰ ਹੁਣ ਸਰਵਿਸ

ਸੈਕਟਰ ਤੋਂ ਸਿਹਤ ਅਤੇ ਸਮਾਜਿਕ ਸੁਰੱਖਿਆ ਸਬੰਧੀ ਸਹੂਲਤਾਂ ਤੇਜੀ ਨਾਲ ਖੋਹੀਆਂ ਜਾ ਰਹੀਆਂ ਹਨ। ਅਜਿਹਾ ਹੋਣ ਨਾਲ ਉਤਪਾਦਨ ਸਮਰਥਾ ਘਟੇਗੀ ਕਿਉਂਕਿ ਮਿਆਰ ਦੀ ਥਾਂ ਮਿਕਦਾਰ ਵਿੱਚ ਵਾਧਾ ਹੋਵੇਗਾ। ਗਰੀਬੀ ਦੇ ਵਧਣ ਦਾ ਅਬਾਦੀ ਫਾਰਮੂਲਾ ਸਰਮਾਏਦਾਰੀ ਹੋਰ ਸ਼ਿਦਤ ਨਾਲ ਦੁਹਰਾਏਗੀ। ਪੈਸੇ ਦੇ ਫੈਲਾਅ ਕਾਰਨ ਮਹਿੰਗਾਈ ਹੋਰ ਵਧੇਗੀ,ਉਜ਼ਰਤਾਂ ਹੋਰ ਘਟਣਗੀਆਂ,ਸਮਾਜਿਕ ਅਸੁਰੱਖਿਆ ਦੀ ਭਾਵਨਾ ਹੋਰ ਵਧੇਗੀ,ਸਿਹਤ ਸਹੂਲਤਾਂ ਤੇ ਹੋਰ ਕੱਟ ਲਗੇਗੀ।

ਅਬਾਦੀ ਦਾ ਵਧਾਰਾ ਹੋਰ ਵੇਗ ਫੜ ਸਕਦਾ ਹੈ। ਪੇਂਡੂ ਅਤੇ ਜੰਗਲੀ ਖੇਤਰਾਂ ਵਿੱਚ ਤਾਂ ਸਿਖਿਆ, ਸਿਹਤ, ਸਮਾਜਿਕ ਸੁਰੱਖਿਆ ਸਹੂਲਤਾਂ ਆਦਿ ਵਿਖਾਵੇ ਮਾਤਰ ਹੀ ਹਨ। ਸਟੇਟ ਮਨੁੱਖ ਦੇ ਜਿਉਣ ਦੇ ਅਧਿਕਾਰ ਦੀ ਜ਼ੁੰਮੇਵਾਰੀ ਤੋਂ ਵੀ ਬੁਰੀ ਤਰ੍ਹਾਂ ਪਿਛੇ ਹਟ ਰਹੀ ਹੈ। ਜਦ ਬੱਚਿਆਂ ਦੀ ਜਨਮ ਸਮੇਂ ਮੌਤ ਹੋਣ ਦਾ ਡਰ ਵਧਦਾ ਹੈ ਤਾਂ ਵਧੇਰੇ ਬੱਚੇ ਪੈਦਾ ਕਰਨਾ ਲੋੜ ਬਣ ਜਾਂਦਾ ਹੈ।

ਫਰੈਂਡਰਿਕ ਏਂਜਲ ਕਾਉਟਸਕੀ ਨੂੰ ਲਿਖੇ ਆਪਣੇ ਪੱਤਰ ਵਿੱਚ ਬਿਆਨ ਕਰਦਾ ਹੈ ਕਿ ਇਸਦੀ ਸਪਸ਼ਟ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਜਿਸ ਤਰ੍ਹਾਂ ਅਬਾਦੀ ਦਾ ਵਧਾਰਾ ਹੋ ਰਿਹਾ ਇਸਦੀ ਸੀਮਾ ਤਹਿ ਕਰਨੀ ਲੋੜ ਬਣ ਜਾਵੇਗੀ ।ਉਹ ਅੱਗੇ ਇਸ 1881 ਵਿੱਚ ਲਿਖੇ ਖਤ ਵਿਚ ਲਿਖਦਾ ਕਿ ਜੇ ਕਮਿਊਨਿਸ਼ਟ ਸਮਾਜ ਪੈਦਾਵਾਰੀ ਸ਼ਕਤੀਆਂ ਨੂੰ ਕੰਟਰੋਲ ਅਧੀਨ ਚਲਾਉਂਦਾ ਹੈ ਤਾਂ ਕਿਸੇ ਖਾਸ ਪੱਧਰ ਤੇ ਅਬਾਦੀ ਦੀ ਪੈਦਾਵਾਰ ਨੂੰ ਕੰਟਰੋਲ ਅਧੀਨ ਚਲਾ ਸਕਦਾ ਹੈ। ਸੰਖੇਪ ਵਿਚ ਇਹ ਹੀ ਤੇ ਕੇਵਲ ਇਹ ਹੀ ਸਮਾਜ ਹੈ ਜੋ ਬਿਨਾ ਕਿਸੇ ਰੁਕਾਵਟ ਤੋਂ ਕਰ ਸਕਦਾ।

ਚੀਨ ਦੀ ਕਮਿਊਨਿਸ਼ਟ ਪਾਰਟੀ ਚੀਨ ਦੀ ਅਬਾਦੀ ਨੂੰ ਕੰਟਰੋਲ ਕਰਕੇ ਉਪਰੋਕਤ ਤੱਥ ਦੀ ਪੁਸ਼ਟੀ ਕਰ ਚੁੱਕੀ ਹੈ। ਕਾਮਿਆਂ ਦੇ ਮਿਆਰ ਵਿਚ ਵੀ ਵੱਡੀ ਤਬਦੀਲੀ ਲਿਆਉਣ ਦੇ ਸਮਰੱਥ ਹੋਈ ਹੈ। ਪਰ ਸੁਆਲ ਉਠਦਾ ਕਿ ਅਬਾਦੀ ਘਟਾਉਣ ਵਿੱਚ ਸੰਜੇ ਗਾਂਧੀ ਫੇਲ੍ਹ ਕਿਉਂ ਹੋ ਗਿਆ ? ਕੀ ਜ਼ਬਰਦਸਤੀ ਇਸਦਾ ਸਾਰਥਿਕ ਹੱਲ ਹੈ? ਅਬਾਦੀ ਤੇ ਕੰਟਰੋਲ ਕਰਨ ਲਈ ਕਿਸੇ ਠੋਸ ਇਤਿਹਾਸਕ ਪਹੁੰਚ ਅਪਨਾਉਣ, ਦੇਸ਼ ਦੀਆਂ ਆਰਥਿਕ ਅਤੇ ਸਮਾਜਿਕ ਹਾਲਤਾਂ ਦਾ ਠੋਸ ਵਿਸਲੇਸ਼ਣ ਕਰਨ ਦੀ ਗੰਭੀਰ ਲੋੜ ਹੈ। ਸਾਡਾ ਦੇਸ਼ ਬਹੁਜਾਤੀ,ਬਹੁਧਰਮੀ,ਬਹੁਸਭਿਆਚਾਰੀ ਅਤੇ ਭੂਗੋਲਿਕ ਵਖਰੇਵਿਆਂ ਨਾਲ ਭਰਿਆ ਪਿਆ ਜਿਥੇ ਇਕੋ ਸਿਵਲ ਕੋਡ ਲਾਗੂ ਕਰਨਾ ਅਸੰਭਵ ਹੈ। ਇਕੋ ਸਮਾਜ ਅੰਦਰ ਫਿਰ ਸਮਾਜਿਕ ਵਖਰੇਵੇਂ ਹਨ। ਲਿੰਗ ਅਧਾਰਤ ਵਿਤਕਰੇਬਾਜ਼ੀ ਹੈ। ਮਾਪੇ ਆਪਣੇ ਜੰਮੇ ਬੱਚਿਆਂ ਨਾਲ ਆਰਥਿਕ ਅਤੇ ਸਮਾਜਿਕ ਵਖਰੇਵਾਂ ਰਖਦੇ ਹਨ। ਕੀ ਧਰਮ ਤੇ ਜਾਤਾਂ ਅਬਾਦੀ ਦੇ ਵਧਣ ਨੂੰ ਉਤਸ਼ਾਹਤ ਨਹੀਂ ਕਰਦੇ? ਕੀ ਮੁੰਡੇ ਕੁੜੀ ਦਰਮਿਆਨ ਫਰਕ ਅਬਾਦੀ ਦੇ ਵਧਾਰੇ ਦਾ ਕਾਰਨ ਨਹੀਂ ਬਣਦਾ? ਸੋ ਸਪਸ਼ਟ ਹੈ ਕਿ ਜੇ ਅਬਾਦੀ ਦਾ ਵਧਣਾ ਰੋਕਣਾ ਹੈ ਤਾਂ ਪਹਿਲਾਂ ਇਹ ਫਰਕ ਮਿਟਾਉਣੇ ਜਰੂਰੀ ਹਨ। ਸਰਮਾਏ ਦੀ ਕਾਣੀ ਵੰਡ ਤੇ ਕਾਬੂ ਪਾਉਣਾ ਪਵੇਗਾ। ਚੀਨ ਦਾ ਫਾਰਮੂਲਾ ਸਾਡੇ ਉਪਰ ਨਹੀਂ ਲਾਗੂ ਹੋ ਸਕਦਾ ਕਿਉਂਕਿ ਚੀਨ ਵਿਚ ਜਾਤੀ ਅਤੇ ਧਾਰਮਿਕ ਵਖਰੇਵੇਂ ਸਾਡੇ ਵਾਂਗ ਨਹੀਂ। ਉਥੋਂ ਦਾ ਰਾਜਨੀਤਿਕ ਪ੍ਰਬੰਧ ਸਾਡੇ ਨਾਲੋਂ ਵਖਰਾ ਹੈ। ਚੀਨ ਇਕੋ ਪਾਰਟੀ ਦੇ ਜ਼ਾਬਤੇ ਅਧੀਨ ਚਲ ਰਿਹਾ। ਉਥੇ ਕੰਮ ਦੀਆਂ ਹਾਲਤਾਂ ਵਿਚ ਸੁਧਾਰ ਆਇਆ ਹੈ। ਹਾਂ ਚੀਨ ਨੇ ਕੁਝ ਸਾਰਥਿਕ ਉਪਰਾਲੇ ਵੀ ਕੀਤੇ ਹਨ। ਇਕ ਬੱਚੇ ਵਾਲੇ ਪ੍ਰੀਵਾਰ ਨੂੰ ਬਹੁਤ ਸਾਰੇ ਕਰਾਂ ਤੋਂ ਮੁਕਤ ਕੀਤਾ ਹੈ ਅਤੇ ਬੱਚੇ ਦੀ ਸਾਰੀ ਪੜ੍ਹਾਈ ਅਤੇ ਸਿਹਤ ਦਾ ਖਰਚਾ ਸਟੇਟ ਆਪਣੇ ਸਿਰ ਲੈਂਦੀ ਹੈ। ਇਕ ਬੱਚੇ ਵਾਲੇ ਮਾਪਿਆਂ ਨੂੰ ਜਮੀਨ ਦੀ ਵੇਚ ਵੱਟ ਸਮੇਂ ਰਜਿਸਟਰੀ ਖਰਚਿਆਂ ਤੋਂ ਛੋਟ ਹੈ। ਸਸਤੇ ਰਾਸ਼ਨ ਦੀਆਂ ਸਹੂਲਤਾਂ ਦਿੱਤੀਆਂ ਗਈਆਂ ਹਨ। ਕੀ ਭਾਰਤ ਸਰਕਾਰ ਅਜਿਹਾ ਕਰਨ ਦੇ ਸਮਰੱਥ ਹੈ? ਕੇਵਲ ਗਰੀਬੀ ਦਾ ਕਾਰਨ ਵਧ ਰਹੀ ਅਬਾਦੀ ਦੇ ਸਿਰ ਮੜ੍ਹਕੇ ਆਪਾ ਨਹੀਂ ਲਕੋਇਆ ਜਾ ਸਕਦਾ। ਬਹੁ ਕੌਮੀ ਕੰਪਨੀਆਂ ਨੂੰ ਮਿਲ ਰਹੀਆਂ ਛੋਟਾਂ ਅਤੇ ਜਨਤਕ ਖੇਤਰ ਵਿਚੋਂ ਸਰਕਾਰ ਦਾ ਹੱਥ ਪਿੱਛੇ ਖਿਚਣਾ ਤੇ ਭ੍ਰਿਸ਼ਟਾਚਾਰ ਵਿਚ ਕੂਹਣੀਆ ਤੱਕ ਲਿੱਬੜੇ ਲੀਡਰਾਂ ਦੇ ਹੱਥ ਅਤੇ ਸਰਮਾਇਆ ਇਕੱਠਾ ਕਰਨ ਦੀ ਲਾਲਚੀ ਹਬਸ਼ ਗਰੀਬੀ ਦੇ ਅਸਲ ਕਾਰਨ ਹਨ।

ਲੋਕਾਂ ਨੂੰ ਵਧਣ ਫੁਲਣ ਦੀਆਂ ਸਿਹਤ ਅਤੇ ਸਿਖਿਆ ਸਬੰਧੀ ਉਚਿਤ ਸਹੂਲਤਾਂ ਪ੍ਰਦਾਨ ਕਰਕੇ ਹੀ ਉਹਨਾਂ ਦਾ ਬੌਧਿਕ ਮਿਆਰ ਉਤਾਂਹ ਚੁਕਿਆ ਜਾ ਸਕਦਾ ਹੈ। ਅਜਿਹਾ ਕਰਨ ਨਾਲ ਉਹਨਾ ਦੀ ਉਤਪਾਦਕੀ ਸ਼ਕਤੀ ਵਧੇਗੀ ।ਫਿਰ ਉਹਨਾ ਵਿਚੋਂ ਹੋਰ ਵਧੇਰੇ ਖੋਜ ਵਾਲੇ ਦਿਮਾਗ ਤਲਾਸ਼ੇ ਜਾ ਸਕਦੇ ਹਨ, ਦੇਸ਼ ਦੀ ਵਿਗਿਆਨਕ ਸਮਰੱਥਾ ਵਧਾਕੇ ਵਧੇਰੇ ਉਰਜ਼ਾ ਪੈਦਾ ਕਰਨ ਵੱਲ ਵਧਿਆ ਜਾ ਸਕਦਾ ਹੈ। ਅਜਿਹਾ ਸਭ ਕੁੱਝ ਕਰਨ ਲਈ ਦੇਸ਼ ਇਕ ਵੱਡੀ ਰਾਜਨੀਤਿਕ ਤਬਦੀਲੀ ਦੀ ਮੰਗ ਕਰਦਾ ਹੈ।

98147-32122

## ਕਥਿਤ ਕਰਾਮਾਤ ਦਾ ਪਰਦਾਫਾਸ਼ ਕਰਨ 'ਤੇ ਤਰਕਸ਼ੀਲ ਆਗੂ ਸੈਨਲ ਐਡਮਾਰਕੂ ਖਿਲਾਫ਼ ਪੁਲੀਸ ਕੇਸ

*ਰਾਜਪਾਲ ਸਿੰਘ*



ਇਸ ਸਾਲ ਮਾਰਚ ਮਹੀਨੇ ਵਿੱਚ ਮੁੰਬਈ ਦੀ ਬਿਰਲਾ ਰੋਡ 'ਤੇ ਸਥਿਤ ਵੈਲੰਕਨੀ ਚਰਚ ਵਿੱਚ ਸਥਿਤ ਈਸਾ ਮਸੀਹ ਦੀ ਮੂਰਤੀ ਦੇ ਇੱਕ ਪੈਰ ਵਿੱਚੋਂ ਪਾਣੀ ਦੇ ਤੁਪਕੇ ਡਿੱਗਣ ਲੱਗੇ। ਜਿਵੇਂ ਅੰਧਵਿਸ਼ਵਾਸਾਂ ਦੇ ਮਾਰੇ ਭਾਰਤ ਵਿੱਚ ਹੁੰਦਾ ਹੈ, ਸੈਂਕੜੇ ਲੋਕ ਉਥੇ ਪਲਾਸਟਿਕ ਦੀਆਂ ਛੋਟੀਆਂ ਛੋਟੀਆਂ ਸ਼ੀਸ਼ੀਆਂ ਲੈ ਕੇ ਪਹੁੰਚਣ ਲੱਗੇ ਤਾਂ ਜੋ ਉਹ 'ਪਵਿੱਤਰ ਪਾਣੀ' ਆਪਣੇ ਘਰ ਲਿਜਾ ਕੇ ਆਪਣੇ ਦੁੱਖਾਂ ਨੂੰ ਦੂਰ ਕਰ ਸਕਣ। ਇਸ ਵਰਤਾਰੇ ਦੇ ਚਰਚਿਤ ਹੋਣ ਤੋਂ ਕੁਝ ਦਿਨ ਬਾਅਦ ਇੰਡੀਅਨ ਰੈਸ਼ਨਲਿਸਟ ਐਸੋਸੀਏਸ਼ਨ ਦਾ ਆਗੂ ਸੈਨਲ ਐਡਮਾਰਕੂ ਉਥੇ ਪਹੁੰਚ ਗਿਆ ਅਤੇ ਉਸਨੇ ਤਰਕਸ਼ੀਲ ਢੰਗ ਨਾਲ ਇਸ ਦੀ ਪੜਤਾਲ ਕੀਤੀ। ਅੱਧੇ ਕੁ ਘੰਟੇ ਵਿੱਚ ਹੀ ਉਸ ਨੇ ਇਸ ਕਥਿਤ ਪਵਿੱਤਰ ਪਾਣੀ ਦਾ ਸੋਮਾ ਲੱਭ ਲਿਆ। ਉਸ ਨੇ ਦੇਖਿਆ ਕਿ ਮੂਰਤੀ ਵਾਲੀ ਕੰਧ ਦੇ ਪਿਛਲੇ ਪਾਸੇ ਬਣੇ ਗੁਸਲਖਾਨੇ ਦਾ ਗੰਦਾ ਪਾਣੀ ਬਾਹਰ ਲਿਜਾਣ ਵਾਲੀ ਨਾਲੀ ਬੰਦ ਹੋ ਗਈ ਸੀ ਅਤੇ ਉਹ ਸਾਰਾ ਪਾਣੀ ਕੰਧ ਦੇ ਹੇਠ ਇਕੱਠਾ ਹੋਣ ਲੱਗ ਪਿਆ। ਇਸ ਪਾਣੀ ਦੀ ਸਲ੍ਹਾਬ ਕੰਧ ਨੂੰ ਚੜ੍ਹ ਗਈ ਅਤੇ ਉਹ ਪਾਣੀ ਸਿੰਮ ਸਿੰਮ ਕੇ ਮੂਰਤੀ ਦੇ ਪੈਰਾਂ ਵਿੱਚੋਂ ਤੁਪਕਾ ਤੁਪਕਾ ਡਿੱਗਣ ਲੱਗਾ। ਐਨੀ ਕੁ ਗੱਲ ਨੂੰ ਚਰਚ ਦੇ ਪ੍ਰਬੰਧਕਾਂ ਵੱਲੋਂ ਈਸਾ ਮਸੀਹ ਦੇ ਹੰਝੂ ਗਰਦਾਨ ਕੇ ਇੱਕ ਕਰਾਮਾਤ ਵਜੋਂ ਪੇਸ਼ ਕੀਤਾ ਜਾ ਰਿਹਾ ਸੀ। ਸੈਨਲ ਐਡਮਾਰਕੂ ਵੱਲੋਂ ਇਹ ਭੇਦ ਇੱਕ ਟੀ. ਵੀ. ਚੈਨਲ ਉੱਤੇ ਸਪਸ਼ਟ ਕਰ ਦੇਣ ਨਾਲ ਉਸ ਚਰਚ ਵਾਲੇ ਔਖੇ ਹੋ ਗਏ ਅਤੇ ਉਨ੍ਹਾਂ ਨੇ ਸੈਨਲ ਪਾਸੋਂ ਮੰਗ ਕੀਤੀ ਕਿ ਉਹ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਲਈ ਮੁਆਫੀ ਮੰਗੇ। ਪਰ ਸੈਨਲ ਨੇ ਇਸ ਤੋਂ ਦ੍ਰਿੜਤਾ ਨਾਲ ਨਾਂਹ ਕਰ ਦਿੱਤੀ ਅਤੇ ਕਿਹਾ ਕਿ ਚੜ੍ਹਾਵੇ ਦੀ ਆਸ ਨਾਲ ਚਰਚ ਦੇ ਪ੍ਰਬੰਧਕਾਂ ਵੱਲੋਂ ਇਸ ਸਾਧਾਰਨ ਵਰਤਾਰੇ ਨੂੰ ਕਰਾਮਾਤ ਵਜੋਂ ਪ੍ਰਚਾਰਿਆ ਜਾ ਰਿਹਾ ਹੈ।

ਇਹ ਸਾਰਾ ਕੁਝ ਮਹਾਂਰਾਸ਼ਟਰ ਦੇ ਇੱਕ ਟੀ. ਵੀ. ਚੈਨਲ ਵੱਲੋਂ ਦਿਖਾਇਆ ਗਿਆ ਅਤੇ ਸੈਨਲ ਸਮੇਤ ਸਾਰੀਆਂ ਧਿਰਾਂ ਦੇ ਵਿਅਕਤੀ ਬੁਲਾ ਕੇ 5 ਘੰਟੇ ਬਹਿਸ ਚਲਾਈ ਗਈ। ਟੈਲੀਵਿਯਨ 'ਤੇ ਚਲਦੀ ਬਹਿਸ ਦੌਰਾਨ ਮੁੰਬਈ ਦੇ ਇੱਕ ਪ੍ਰਮੁੱਖ ਪਾਦਰੀ ਐਗਨਲੋ ਗਰੇਸੀਅਸ ਨੇ ਫੋਨ ਕਾਲ ਰਾਹੀਂ ਇਹ ਦਰਸਾਉਣ ਦੀ ਕੋਸ਼ਿਸ਼ ਕੀਤੀ ਕਿ ਕੈਥੋਲਿਕ ਚਰਚ ਵਿਗਿਆਨ ਵਿਰੋਧੀ ਨਹੀਂ ਅਤੇ ਉਹ ਤਾਂ ਕਰਾਮਾਤਾਂ ਦੇ ਦਾਅਵਿਆਂ ਨੂੰ ਬਹੁਤ ਸੋਚ ਵਿਚਾਰ ਕਰਨ ਤੋਂ ਬਾਅਦ ਹੀ ਮਾਨਤਾ ਦਿੰਦੇ ਹਨ। ਪਰ ਸੈਨਲ ਐਡਮਾਰਕੂ ਈਸਾਈ ਧਰਮ ਦਾ ਪੂਰਾ ਭੇਤੀ ਹੈ, ਉਸਨੇ ਕਿਹਾ ਕਿ ਕੈਥੋਲਿਕ ਈਸਾਈ ਧਰਮ ਨੇ 10,000 ਤੋਂ ਵੱਧ ਵਿਅਕਤੀਆਂ ਨੂੰ ਸੰਤ ਦਾ ਦਰਜਾ ਦਿੱਤਾ ਹੋਇਆ ਹੈ ਅਤੇ ਇਸ ਧਰਮ ਵੱਲੋਂ ਸੰਤ ਦਾ ਦਰਜਾ ਉਸੇ ਨੂੰ ਹੀ ਦਿੱਤਾ ਜਾਂਦਾ ਹੈ ਜੋ 'ਕਰਾਮਾਤ' ਕਰ ਸਕਦਾ ਹੋਵੇ; ਇਸ ਤਰ੍ਹਾਂ ਕੈਥੋਲਿਕ ਚਰਚ ਤਾਂ ਕਰਾਮਾਤਾਂ ਦੇ ਪਾਖੰਡ ਦਾ ਸਭ ਤੋਂ ਵੱਡਾ ਪ੍ਰਚਾਰਕ ਹੈ। ਉਸ ਨੇ ਇਹ ਵੀ ਕਿਹਾ ਕਿ ਪੋਪ ਖੁਦ ਝਾੜਫੂਕ ਕਰਦਾ ਹੈ ਅਤੇ ਉਸ ਵੱਲੋਂ ਸਵਿਟਜ਼ਰਲੈਂਡ ਦੇ ਇਕ ਸਿਪਾਹੀ ਵਿੱਚੋਂ ਸ਼ੈਤਾਨ ਦੀ ਰੂਹ ਕੱਢਣ ਦੀਆਂ ਖ਼ਬਰਾਂ ਪਿੱਛੇ ਜਿਹੇ ਹੀ ਯੌਰਪ ਦੇ ਅਖ਼ਬਾਰਾਂ ਵਿੱਚ ਪ੍ਰਕਾਸ਼ਿਤ ਹੋਈਆਂ ਹਨ।

ਕਰਾਮਾਤ ਦਾ ਪ੍ਰਚਾਰ ਕਰਨ ਵਾਲੇ ਜਦ ਤਰਕ ਦੇ ਆਧਾਰ 'ਤੇ ਸੈਨਲ ਐਡਮਾਰਕੂ ਦੀਆਂ ਗੱਲਾਂ ਦਾ ਜਵਾਬ ਨਾ ਦੇ ਸਕੇ ਉਨ੍ਹਾਂ ਨੇ ਸੈਨਲ ਖਿਲਾਫ ਉਨ੍ਹਾਂ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਪਹੁੰਚਾਉਣ ਦਾ ਦੋਸ਼ ਲਗਾ ਕੇ ਭਾਰਤੀ ਦੰਡ ਵਿਧਾਨ ਦੀ ਧਾਰਾ 295-ਏ ਅਧੀਨ ਪੁਲੀਸ ਕੋਲ ਐਫ. ਆਈ. ਆਰ. ਦਰਜ ਕਰਵਾ ਦਿੱਤੀ। ਸੈਨਲ ਨੂੰ ਖੱਜਲ ਖੁਆਰ ਕਰਨ ਦੇ ਮਕਸਦ ਨਾਲ ਇਹ ਸ਼ਿਕਾਇਤ ਮੁੰਬਈ ਦੇ ਤਿੰਨ ਵੱਖ ਵੱਖ ਪੁਲੀਸ ਸਟੇਸ਼ਨਾਂ ਵਿੱਚ ਦਰਜ ਕਰਵਾਈ ਗਈ ਹੈ।

ਦੇਸ਼ ਦੇ ਅਗਾਂਹਵਧੂ ਬੁੱਧੀਜੀਵੀਆਂ ਦੇ ਵਿਰੋਧ ਕਾਰਣ ਅਜੇ ਤੀਕ ਸੈਨਲ ਨੂੰ ਗ੍ਰਿਫਤਾਰ ਤਾਂ ਨਹੀਂ ਕੀਤਾ ਗਿਆ ਪਰ ਮੁੰਬਈ ਪੁਲੀਸ ਵੱਲੋਂ ਉਸਨੂੰ ਪੇਸ਼ ਹੋਣ ਦੇ ਵਾਰ ਵਾਰ ਸੁਨੇਹੇ ਆ ਰਹੇ ਹਨ। ਇਸ ਤਰਕਸ਼ੀਲ ਆਗੂ ਦੇ ਬਚਾਅ ਲਈ ਸੁਪਰੀਮ ਕੋਰਟ ਦੇ ਉੱਘੇ ਵਕੀਲ ਸ਼੍ਰੀ ਐਨ. ਡੀ. ਪੰਚੋਲੀ ਦੀ ਅਗਵਾਈ ਵਿੱਚ ਸੈਨਲ

ਐਡਮਾਰਕੁ ਡਿਫੈਂਸ ਕਮੇਟੀ ਬਣਾਈ ਗਈ ਹੈ ਜਿਸ ਵੱਲੋਂ ਦੇਸ਼ ਦੇ ਸਾਰੇ ਅਗਾਂਹਵਧੂ ਵਿਅਕਤੀਆਂ ਅਤੇ ਸੰਸਥਾਵਾਂ ਨੂੰ ਮਹਾਂਰਾਸ਼ਟਰ ਪੁਲੀਸ ਵੱਲੋਂ ਐਫ.ਆਈ.ਆਰ.ਦਰਜ ਕਰਨ ਦਾ ਵਿਰੋਧ ਕਰਨ ਅਤੇ ਸੈਨਲ ਨਾਲ ਇਕਮੁਠਤਾ ਦਿਖਾਉਣ ਦਾ ਸੱਦਾ ਦਿੱਤਾ ਗਿਆ ਹੈ। ਕਮੇਟੀ ਦਾ ਕਹਿਣਾ ਹੈ - 'ਭਾਰਤ ਦੇ ਸੰਵਿਧਾਨ ਦੀ ਧਾਰਾ 51-ਏ ਵਿੱਚ ਦਰਜ ਹੈ ਕਿ ਦੇਸ਼ ਦੇ ਹਰ ਨਾਗਰਿਕ ਦਾ ਇਹ ਫਰਜ਼ ਹੈ ਕਿ ਉਹ ਵਿਗਿਆਨਕ ਦ੍ਰਿਸ਼ਟੀਕੋਣ, ਮਾਨਵਵਾਦ ਅਤੇ ਖੋਜ ਪੜਤਾਲ ਦੀ ਭਾਵਨਾ ਵਿਕਸਿਤ ਕਰੇ।' ਸੈਨਲ ਐਡਮਾਰਕੁ ਵਿਗਿਆਨਕ ਨਜ਼ਰੀਏ ਤੋਂ ਇਸ ਵਰਤਾਰੇ ਦੀ ਪੜਤਾਲ ਕਰਕੇ ਆਪਣੀ ਸੰਵਿਧਾਨਕ ਜਿੰਮੇਵਾਰੀ ਹੀ ਤਾਂ ਨਿਭਾ ਰਿਹਾ ਸੀ ਸੋ ਉਸ ਖਿਲਾਫ਼ ਕੇਸ ਦਰਜ ਕਰਨਾ ਬਿਲਕੁਲ ਗਲਤ ਹੈ।

ਇਸ ਕਮੇਟੀ ਵੱਲੋਂ ਸੰਵਿਧਾਨ ਦੀ ਧਾਰਾ 295-ਏ ਨੂੰ ਸੁਪਰੀਮ ਕੋਰਟ ਦੇ ਸੰਵਿਧਾਨਕ ਬੈਂਚ ਅੱਗੇ ਚੈਲਿੰਜ ਕੀਤਾ ਜਾ ਰਿਹਾ ਹੈ ਜੋ ਬਹੁਤ ਵਧੀਆ ਕਦਮ ਹੈ ਅਤੇ ਇਸਦੀ ਜੋਰਦਾਰ ਹਮਾਇਤ ਕਰਨੀ ਬਣਦੀ ਹੈ। ਇਸ ਧਾਰਾ ਨੂੰ ਅਕਸਰ ਹੀ ਤਰਕਸ਼ੀਲਾਂ ਖਿਲਾਫ ਵਰਤਿਆ ਜਾਂਦਾ ਹੈ ਜਿਵੇਂ ਪਿਛਲੇ ਸਾਲ ਬਠਿੰਡੇ ਵਿਖੇ ਵਿਅੰਗਮਈ ਨਾਟਕ 'ਰੱਬ ਜੀ ਥੱਲੇ ਆ ਜੋ' ਖੇਡਣ ਬਦਲੇ ਨਾਟਕਕਾਰ ਕੀਰਤੀ ਕਿਰਪਾਲ ਖਿਲਾਫ ਵੀ ਹਿੰਦੂ ਸ਼ਿਵ ਸੈਨਾ ਵੱਲੋਂ ਇਸੇ ਧਾਰਾ ਅਧੀਨ ਸ਼ਿਕਾਇਤ ਦਰਜ ਕਰਵਾਈ ਗਈ ਸੀ।(ਸੰਵਿਧਾਨ ਦੀ ਧਾਰਾ 295-ਏ ਉਹ ਕਾਨੂੰਨ ਹੈ ਜਿਸ ਤਹਿਤ ਵਿਅਕਤੀ ਉੱਤੇ ਕਿਸੇ ਦੀਆਂ ਧਾਰਮਿਕ ਭਾਵਨਾਵਾਂ ਜਾਂ ਧਾਰਮਿਕ ਵਿਸ਼ਵਾਸਾਂ ਨੂੰ ਸੱਟ ਮਾਰਨ ਦਾ ਦੋਸ਼ ਲਗਾ ਕੇ ਕਾਨੂੰਨੀ ਕਾਰਵਾਈ ਕੀਤੀ ਜਾ ਸਕਦੀ ਹੈ ਅਤੇ ਇਸ ਦੋਸ਼ ਅਧੀਨ 3 ਸਾਲ ਤੱਕ ਦੀ ਕੈਦ ਅਤੇ ਜੁਰਮਾਨਾ ਹੋ ਸਕਦਾ ਹੈ।) ਇੱਕ ਪਾਸੇ ਸੰਵਿਧਾਨ ਦੀ ਧਾਰਾ 51-ਏ ਕਹਿੰਦੀ ਹੈ ਕਿ ਵਿਗਿਆਨਕ ਦ੍ਰਿਸ਼ਟੀਕੋਣ ਤੋਂ ਖੋਜ ਪੜਤਾਲ ਕਰੋ, ਦੂਜੇ ਪਾਸੇ ਇਸੇ ਸੰਵਿਧਾਨ ਦੀ ਧਾਰਾ 295-ਏ ਕਹਿੰਦੀ ਹੈ ਕਿ ਧਾਰਮਿਕ ਵਿਸ਼ਵਾਸ ਨੂੰ ਠੇਸ ਨਾ ਪਹੁੰਚੇ, ਇਹ ਦੋਵੇਂ ਗੱਲਾਂ ਆਪਾਵਿਰੋਧੀ ਹਨ। ਜਦ ਵਿਗਿਆਨਕ ਦ੍ਰਿਸ਼ਟੀਕੋਣ ਅਨੁਸਾਰ ਚੱਲਿਆ ਜਾਵੇਗਾ ਤਾਂ ਧਰਮ ਨੂੰ ਸੱਟ ਵੱਜ ਹੀ ਜਾਣੀ ਹੈ।ਸੋ ਧਾਰਾ 295-ਏ ਨੂੰ ਖਤਮ ਕਰਨ ਲਈ ਆਵਾਜ ਉਠਾਉਣੀ ਬਹੁਤ ਜਰੂਰੀ ਹੈ।

## ਤਰਕਸ਼ੀਲ ਭਵਨ ਵਿਖੇ ਹਾਲ ਦੀ ਉਸਾਰੀ ਲਈ ਆਰਥਿਕ ਸਹਾਇਤਾ ਸੰਬੰਧੀ ਅਪੀਲ

ਤਰਕਸ਼ੀਲ ਸੁਸਾਇਟੀ (ਪੰਜਾਬ) ਰਜਿ: ਵੱਲੋਂ ਤਰਕਸ਼ੀਲ ਭਵਨ ਬਰਨਾਲਾ ਵਿਖੇ ਉਸਾਰੇ ਜਾ ਰਹੇ ਹਾਲ ਉੱਪਰ ਲਗਭਗ 35 ਲੱਖ ਰੁਪਏ ਖਰਚਾ ਹੋਵੇਗਾ। ਇਹ ਹਾਲ 300 ਕੁਰਸੀਆਂ ਦਾ ਹੋਵੇਗਾ। ਇਸ ਦੇ ਹੇਠਾਂ ਪਾਰਕਿੰਗ, ਨਾਲ ਹੀ ਲਾਇਬ੍ਰੇਰੀ ਅਤੇ ਹੋਰ ਲੋੜੀਂਦੇ ਕਮਰੇ ਹੋਣਗੇ। ਸਾਰੇ ਜ਼ੋਨਾਂ, ਇਕਾਈਆਂ, ਭਰਾਤਰੀ ਜਥੇਬੰਦੀਆਂ, ਦੇਸ਼ ਵਿਦੇਸ਼ ਵਿੱਚ ਬੈਠੇ ਪਾਠਕਾਂ, ਸਹਿਯੋਗੀਆਂ ਅਤੇ ਤਰਕਸ਼ੀਲ ਲਹਿਰ ਦੇ ਸ਼ੁਭ ਚਿੰਤਕਾਂ ਨੂੰ ਇਸ ਕਾਰਜ ਲਈ ਵੱਧ ਤੋਂ ਵੱਧ ਆਰਥਿਕ ਸਹਾਇਤਾ ਭੇਜਣ ਦੀ ਅਪੀਲ ਕੀਤੀ ਜਾਂਦੀ ਹੈ। ਪ੍ਰਾਪਤ ਸਹਾਇਤਾ ਮੈਗਜ਼ੀਨ ਵਿੱਚ ਲੜੀਵਾਰ ਛਾਪੀ ਜਾਵੇਗੀ। ਸਹਾਇਤਾ ਚੈੱਕ, ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ (ਜੋ ਤਰਕਸ਼ੀਲ ਸੁਸਾਇਟੀ ਪੰਜਾਬ ਰਜਿ: ਦੇ ਨਾਮ ਹੋਵੇ) ਜਾਂ ਮੁੱਖ ਦਫ਼ਤਰ ਵਿੱਚ ਨਕਦ ਜਮ੍ਹਾਂ ਕਰਵਾਈ ਜਾ ਸਕਦੀ ਹੈ।ਸੁਸਾਇਟੀ ਦੇ ਖਾਤਾ ਨੰਬਰ ਵਿੱਚ ਤੁਸੀਂ ਸਿੱਧੇ ਵੀ ਸਹਾਇਤਾ ਜਮ੍ਹਾਂ ਕਰਵਾ ਸਕਦੇ ਹੋ ਪਰ ਜਮ੍ਹਾਂ ਕਰਵਾਉਣ ਉਪਰੰਤ ਮੁੱਖ ਦਫ਼ਤਰ ਨੂੰ ਫੋਨ ਤੇ ਜ਼ਰੂਰ ਸੂਚਿਤ ਕਰ ਦਿੱਤਾ ਜਾਵੇ।

**ਖਾਤਾ ਨੰਬਰ : 00440001OO282234**

ਵੱਲੋਂ : ਸੂਬਾ ਕਮੇਟੀ

**ਪ੍ਰਾਪਤ ਸਹਾਇਤਾ** : ਸਰਬਜੀਤ ਉੱਖਲਾ (ਦੋਹਤੇ ਅਰਮਾਨ ਸਹੋਤਾ ਦੇ ਜਨਮ ਦੀ ਖੁਸ਼ੀ ਵਿੱਚ) 5000/- ਰੁਪਏ

**ਸਹਾਇਤਾ (ਸੂਬਾ ਕਮੇਟੀ ਨੂੰ)**

ਪਿਆਰਾ ਸਿੰਘ ਮਾਨਵ ਬਟਾਲਾ 600 ਰੁਪਏ (ਸਾਡੇ ਇਸ ਬਜ਼ੁਰਗ ਹਮਦਰਦ ਨੇ ਆਏ ਮਹੀਨੇ ਆਪਣੀ ਪੈਨਸ਼ਨ ਵਿੱਚੋਂ 100 ਰੁਪਏ ਦੇਣ ਦਾ ਪ੍ਰਣ ਕੀਤਾ ਹੋਇਆ ਹੈ)

ਪ੍ਰਿੰਸੀਪਲ ਦੇਸ ਰਾਜ ਛਾਜਲੀ (ਰਿਟਾਇਰਮੈਂਟ ਮੌਕੇ) 500 ਰੁਪਏ

**ਮੈਗਜ਼ੀਨ ਸਹਾਇਤਾ**

ਮਾਸਟਰ ਰਤਨ ਸਿੰਘ ਖੇੜੀ ਦੇ ਪਰਿਵਾਰ ਵੱਲੋਂ ਉਨ੍ਹਾਂ ਦੇ ਸ਼ੋਕ ਸਮਾਗਮ ਤੇ 2000 ਰੁਪਏ

**ਲੁਧਿਆਣਾ ਦਫਤਰ ਦੀ ਮੁਰੰਮਤ ਲਈ** ਗੁਰਪ੍ਰੀਤ ਕੌਰ ਪਤਨੀ ਸੁਰਿੰਦਰ ਸਿੰਘ ਐਨ.ਆਰ.ਆਈ. ਆਸਟ੍ਰੇਲੀਆ ਵੱਲੋਂ 30000 ਰੁਪਏ

**ਇਕਾਈ ਸਹਾਇਤਾ** : ਰੋਪੜ ਇਕਾਈ ਨੂੰ ਜਸਵੀਰ ਭੂਰੜੇ ਵੱਲੋਂ 500 ਰੁਪਏ

ਇਕਾਈ ਭਦੌੜ ਨੂੰ ਰਣਜੀਤ ਸਿੰਘ ਢਿੱਲੋਂ ਵੱਲੋਂ 500 ਰੁਪਏ (ਪੋਤੀ ਮੰਨਤ ਢਿੱਲੋਂ ਦੇ ਜਨਮ ਤੇ)

ਰਿਪੋਰਟ

# ਜਵਾਲਾਮੁਖੀ ਮੰਦਿਰ ਦੇ ਖਜ਼ਾਨੇ ਵਿੱਚ 75 ਲੱਖ ਦਾ ਗਬਨ

ਵਿਜੇਂਦਰ ਸ਼ਰਮਾ

ਜਦ ਜਵਾਲਾਮੁਖੀ ਮੰਦਿਰ ਦੇ ਚੜਾਵੇ ਵਿੱਚ ਪਾੜ ਲੱਗੀ ਤਾਂ ਪ੍ਰਬੰਧ ਨਾਲ ਜੁੜੇ ਲੋਕ ਇਸ ਖਤਰਨਾਕ ਮਾਮਲੇ ਉੱਤੇ ਧਿਆਨ ਦੇਣ ਦੀ ਬਜਾਏ, ਇਸ ਨੂੰ ਅਣਦੇਖਿਆ ਕਰਨ ਵਿੱਚ ਜੁਟ ਗਏ। ਮਿਲੀ ਜਾਣਕਾਰੀ ਦੇ ਅਨੁਸਾਰ ਮੰਦਰ ਵਿੱਚ ਚੜਾਵੇ ਵਿੱਚ ਆਈ ਚਾਂਦੀ ਦੇ ਵੱਡੇ ਹਿੱਸੇ ਨੂੰ ਕਾਗਜਾਂ ਵਿੱਚ ਨਸ਼ਟ ਦਿਖਾਇਆ ਗਿਆ, ਇਹ ਦੋਸ਼ ਲਾਇਆ ਜਾ ਰਿਹਾ ਹੈ ਕਿ ਮੰਦਿਰ ਦੇ ਕੁੱਝ ਅਧਿਕਾਰੀਆਂ ਅਤੇ ਟਰੱਸਟ ਦੇ ਕੁੱਝ ਪ੍ਰਭਾਵਸ਼ਾਲੀ ਲੋਕਾਂ ਦੀ ਮਿਲੀ ਭੁਗਤ ਨਾਲ ਇਸ ਕਾਰਨਾਮੇ ਨੂੰ ਅੰਜ਼ਾਮ ਦਿੱਤਾ ਗਿਆ।

ਸੱਚਾਈ ਇਹ ਹੈ ਕਿ ਮੰਦਿਰ ਪ੍ਰਸਾਸ਼ਨ ਨੇ ਕੁਲ 334 ਕਿਲੋ 774 ਗ੍ਰਾਮ ਚਾਂਦੀ ਨੂੰ ਪਿਘਲਾਇਆ। ਇਸ ਦੇ ਲਈ ਬਾਕਾਇਦਾ ਟੈਂਡਰ ਕੱਢੇ ਗਏ। ਇਹ ਸਾਰਾ ਕੰਮ ਮੰਦਿਰ ਵਿੱਚ ਹੀ ਕਰਾਇਆ ਗਿਆ। ਪਰੰਤੂ ਇਸ ਸਭ ਦੇ ਦੌਰਾਨ 154 ਕਿਲੋ 949 ਗ੍ਰਾਮ ਚਾਂਦੀ ਮੰਦਿਰ ਵਿੱਚੋਂ ਹੀ ਗਾਇਬ ਹੋ ਗਈ ਅਤੇ ਕਿਸੇ ਨੂੰ ਕੰਨੋਂ ਕੰਨ ਖਬਰ ਤੱਕ ਨਹੀਂ ਹੋਈ। ਸਰਕਾਰ ਦੁਆਰਾ ਕਰਾਏ ਆਡਿਟ (ਲੇਖਾ ਪੜਤਾਲ) ਵਿੱਚ ਇਸ ਗੱਲ ਦਾ ਭੇਦ ਖੁੱਲਿਆ ਤਾਂ ਪ੍ਰਬੰਧ ਨਾਲ ਜੁੜੇ ਲੋਕਾਂ ਦੀ ਪੋਲ ਖੁੱਲ ਗਈ।

**ਮੰਦਿਰ ਪ੍ਰਸ਼ਾਸਨ ਵੱਲੋਂ ਭਗਤਾਂ ਤੇ ਨਕਲੀ ਚਾਂਦੀ ਦੇ ਛਤਰ ਚੜਾਉਣ ਦਾ ਦੋਸ਼**

ਮੌਜੂਦਾ ਬਾਜ਼ਾਰੀ ਕੀਮਤ ਦੇ ਅਨੁਸਾਰ ਚਾਂਦੀ ਦਾ ਮੁੱਲ 75 ਲੱਖ ਰੁਪਏ ਦੱਸਿਆ ਜਾ ਰਿਹਾ ਹੈ। ਪਰੰਤੂ ਮੰਦਿਰ ਪ੍ਰਸ਼ਾਸਨ, ਅਧਿਕਾਰੀ ਅਤੇ ਟਰੱਸਟ ਨਾਲ ਜੁੜੇ ਲੋਕ ਇਸ ਦਾ ਠੋਸ ਜਵਾਬ ਦੇਣ ਦੀ ਬਜਾਏ ਬਹਾਨਾ ਬਣਾ ਰਹੇ ਹਨ ਕਿ ਮੰਦਿਰ ਵਿੱਚ ਸ਼ਰਧਾਲੂਆਂ ਵੱਲੋਂ ਨਕਲੀ ਚਾਂਦੀ ਚੜ੍ਹਾਈ ਗਈ ਸੀ। ਪਰੰਤੂ ਇਸ ਗੱਲ ਨੂੰ ਕੋਈ ਵੀ ਮੰਨਣ ਨੂੰ ਤਿਆਰ ਨਹੀਂ ਕਿ ਕੀ ਸ਼ਰਧਾ ਭਾਵਨਾ ਵਿੱਚ ਆਪਣੀ ਮੰਨਤ ਪੂਰੀ ਹੋਣ ਉੱਤੇ ਕੋਈ ਵੀ ਸ਼ਰਧਾਲੂ ਮੰਦਿਰ ਵਿੱਚ ਨਕਲੀ ਚਾਂਦੀ ਦਾ ਛਤਰ ਚੜ੍ਹਾਏਗਾ?

ਇਹੀ ਨਹੀਂ, ਸ਼ਿਮਲੇ ਤੋਂ ਇੱਥੇ ਆਡਿਟ ਕਰਨ ਆਈ ਟੀਮ ਦੇ ਗਲੇ ਇਹ ਗੱਲ ਆਸਾਨੀ ਨਾਲ ਨਹੀਂ ਲੰਘ ਰਹੀ ਹੈ ਕਿ ਸ਼ੁੱਧੀਕਰਣ ਦੀ ਪ੍ਰਕ੍ਰਿਆ ਵਿੱਚ ਲਗਭਗ 42 ਫੀਸਦੀ ਚਾਂਦੀ ਗਾਇਬ ਹੋ ਗਈ। ਆਡਿਟ ਅਧਿਕਾਰੀ ਰਾਜ ਕੁਮਾਰ ਵੱਲੋਂ ਮੰਦਿਰ ਦੇ ਕੀਤੇ ਆਡਿਟ ਵਿੱਚ ਇਹ ਸਾਰੀ ਗੜਬੜੀ ਸਾਹਮਣੇ ਆਈ। ਆਡਿਟ ਦੀ ਰਿਪੋਰਟ ਦੇ ਪੈਰਾ 10 ਵਿੱਚ ਲਿਖਿਆ ਹੈ ਕਿ ਚਾਂਦੀ ਸਟਾਕ ਰਜਿਸਟਰ ਦੀ ਪੜਤਾਲ ਵਿੱਚ ਦੇਖਿਆ ਗਿਆ ਹੈ ਕਿ ਚਾਂਦੀ ਪਿਘਲਾਉਣ ਅਤੇ ਸ਼ੁੱਧੀਕਰਣ ਹੇਤੂ ਮੰਦਿਰ ਆਯੁਕਤ (ਮੁਕੱਰਰ) ਕਾਂਗੜਾ ਦੇ ਡਿਪਟੀ ਕਮਿਸ਼ਨਰ ਵੱਲੋਂ ਬਣਾਈ ਕਮੇਟੀ ਨੇ 26 ਫਰਵਰੀ 2009 ਤੋਂ 29 ਫਰਵਰੀ 2009 ਤੱਕ 334 ਕਿਲੋ 774 ਗ੍ਰਾਮ ਚਾਂਦੀ ਨੂੰ ਪਿਘਲਾਉਣ ਦਾ ਕੰਮ ਕਰਾਇਆ। ਪਰੰਤੂ ਇਸ ਪ੍ਰਕ੍ਰਿਆ ਵਿੱਚ 154 ਕਿਲੋ 949 ਗ੍ਰਾਮ ਚਾਂਦੀ ਨੂੰ ਖਤਮ/ਨਸ਼ਟ ਦਰਸਾਇਆ ਗਿਆ ਹੈ। ਬਾਕੀ ਚਾਂਦੀ ਦੀਆਂ ਇੱਟਾਂ ਬਣਾ ਕੇ ਸਟਰਾਂਗ ਰੂਮ ਵਿੱਚ ਜਮ੍ਹਾਂ ਕਰਵਾ ਦਿੱਤੀਆਂ ਗਈਆਂ।

ਆਡਿਟਰ ਨੇ ਆਪਣੀ ਰਿਪੋਰਟ ਵਿੱਚ ਸ਼ੱਕ ਜਤਾਇਆ ਹੈ ਕਿ ਸਮੁੱਚੀ ਪ੍ਰਕ੍ਰਿਆ ਦੇ ਦੌਰਾਨ 42 ਪ੍ਰਤੀਸ਼ਤ ਚਾਂਦੀ ਨਸ਼ਟ ਨਹੀਂ ਹੋ ਸਕਦੀ। ਇਸ ਲਈ ਲੇਖਾ ਅਧਿਕਾਰੀ ਨੇ ਕਮੇਟੀ ਤੋਂ ਠੋਸ ਤੱਥਾਂ ਸਹਿਤ ਸੱਚਾਈ ਜਾਨਣ ਲਈ ਇਸ ਦੀ ਪੂਰੀ ਜਾਣਕਾਰੀ ਮੰਗੀ ਹੈ। ਪਰੰਤੂ ਇਸ ਸੰਬੰਧ ਵਿੱਚ ਮੰਦਿਰ ਪ੍ਰਸ਼ਾਸ਼ਨ ਚੁੱਪ ਹੈ।

ਮੰਦਿਰ ਟਰੱਸਟ ਦੇ ਚੇਅਰਮੈਨ ਦੇਹਰਾ ਦੇ ਐੱਸ.ਡੀ.ਐਮ. ਸ਼ਿਵ ਕ੍ਰਿਸ਼ਨ ਪਰਾਸ਼ਰ ਤੋਂ ਜਦ ਇਸ ਸਬੰਧ ਵਿੱਚ ਪੁੱਛਿਆ ਗਿਆ ਤਾਂ ਉਹਨਾਂ ਨੇ ਦੱਸਿਆ ਹੈ ਕਿ ਮੈਂ ਹੁਣੇ ਇੱਥੇ ਹਾਜ਼ਰ ਹੋਇਆ ਹਾਂ। ਉੱਧਰ ਭਾਸ਼ਾ, ਕਲਾ ਅਤੇ ਸੰਸਕ੍ਰਿਤੀ ਵਿਭਾਗ ਵਿੱਚ ਮੰਦਿਰ ਮਾਮਲੇ ਨੂੰ ਦੇਖ ਰਹੇ ਓ.ਐਸ.ਡੀ. ਪ੍ਰੇਮ ਪ੍ਰਸ਼ਾਦ ਪੰਡਤ ਨੇ ਕਿਹਾ ਹੈ ਕਿ ਜੇਕਰ ਅਜਿਹਾ ਹੋਇਆ ਹੈ ਤਾਂ ਇਹ ਭਾਰੀ ਬੇਨਿਯਮੀ ਹੈ। ਇਸ ਲਈ ਉਹ ਮਾਮਲੇ ਨੂੰ ਸਰਕਾਰ ਦੇ ਨੋਟਿਸ ਵਿੱਚ ਲਿਆਉਂਣਗੇ।

ਹਿਮਾਚਲ ਪ੍ਰਦੇਸ਼ ਦੀ ਮੁੱਖ ਮੰਦਿਰ ਆਯੁਕਤ ਮਨੀਸ਼ਾ ਨੰਦਾ ਨੇ ਕਿਹਾ ਹੈ ਕਿ ਜੇਕਰ ਅਜਿਹਾ ਹੋਇਆ ਹੈ ਤਾਂ ਮਾਮਲੇ ਦਾ ਪਤਾ ਲਗਾਇਆ ਜਾਵੇਗਾ। ਪਰ ਅੱਗੇ ਹੁੰਦਾ ਕੀ ਹੈ ਇਹ ਆਉਣ ਵਾਲਾ ਸਮਾਂ ਹੀ ਦੱਸੇਗਾ?

ਅਨੁਵਾਦਕ : ਪਵਨ ਕੁਮਾਰ ਰੱਤੋ

ਜਲ ਸੰਕਟ

# ਵਰਖਾ ਹੀ ਪਾਣੀ ਦਾ ਮੁੱਢਲਾ ਸੋਮਾ ਹੈ, ਇਸ ਨੂੰ ਸੰਭਾਲੋ

ਵਿਜੈ ਬੰਬੇਲੀ



ਵਰਖਾ, ਪਾਣੀ ਦਾ ਮੁੱਢਲਾ ਸੋਮਾ ਹੈ। ਝੀਲਾਂ, ਦਰਿਆ ਅਤੇ ਧਰਤੀ ਹੇਠਲੇ ਪਾਣੀ ਦੋਮ ਦਰਜੇ ਦੇ ਸੋਮੇ ਹਨ। ਵਰਖੇਈ ਨਮੀ ਹੀ ਬਰਫ਼ਦਾਰੀ ਨੂੰ ਪ੍ਰਭਾਵਿਤ ਕਰਦੀ ਹੈ ਅਤੇ ਜੰਗਲਾਂ ਨੂੰ ਵੀ। ਦਰਿਆਵਾਂ ਦੇ ਮੁੱਖ ਸਰੋਤ ਹਨ: ਬਰਫੀਲੇ ਖਿੱਤੇ ਅਤੇ ਘਣੇ ਜੰਗਲ। ਰੁੱਤ-ਜਲ ਵਹਿਣ ਅਤੇ ਜਮੀਨ ਦੋਜ਼ ਪਾਣੀ ਤਾਂ ਹੈ ਹੀ ਵਰਖਾ ਤੇ ਨਿਰਭਰ। ਮੌਜੂਦਾ ਸਮੇਂ ਅਸੀਂ ਪੂਰੀ ਤਰ੍ਹਾਂ ਦੋ ਨੰਬਰ ਸੋਮਿਆਂ ਜਲ ਕੁੰਡਾਂ ਅਤੇ ਧਰਤੀ ਹੇਠਲੇ ਪਾਣੀ ਉਤੇ ਹੀ ਨਿਰਭਰ ਹੋ ਕੇ ਰਹਿ ਗਏ ਹਾਂ। ਅਸੀਂ ਭੁੱਲ ਹੀ ਗਏ ਹਾਂ ਕਿ ਇਹ ਵਰਖਾ ਹੀ ਹੈ ਜਿਹੜੀ ਇਨ੍ਹਾਂ ਸੋਮਿਆਂ ਦੀ ਮੁੜ ਪੂਰਤੀ ਕਰਦੀ ਹੈ। ਵਰਖਾ ਤਾਂ ਸਾਡੇ ਬਹੁਤ ਪੈਂਦੀ ਹੈ ਪਰ ਮੁਲਕ ਵਿੱਚ ਪਾਣੀ ਦੀ ਕਮੀ ਫਿਰ ਵੀ ਹੈ। ਕਿਉਂ? ਕਿਉਂਕਿ ਅਸੀਂ ਵਰਖਾ ਦੀ ਹਰ ਬੂੰਦ ਦੀ ਕੀਮਤ ਅਤੇ ਅਹਿਮੀਅਤ ਤੋਂ ਜਾਣੂ ਨਹੀਂ।

ਭਾਰਤ ਵਿੱਚ ਔਸਤਨ ਸਾਲਾਨਾ 1170 ਮਿ.ਮੀ. ਵਰਖਾ ਪੈਂਦੀ ਹੈ ਜਿਹੜੀ ਸੰਸਾਰ ਦੀ ਔਸਤਨ 800 ਮਿ.ਮੀ. ਸਲਾਨਾ ਵਰਖਾ ਤੋਂ ਕਿਤੇ ਜ਼ਿਆਦਾ ਹੈ। ਸਿਤਮ ਦੇਖੋ, ਚਿਰਾਪੂੰਜੀ, ਜਿੱਥੇ ਸੰਸਾਰ ਦੀ ਸਭ ਤੋਂ ਜ਼ਿਆਦਾ 11000 ਮਿ.ਮੀ. ਦਰ ਹੈ, ਵੀ ਪੀਣ ਵਾਲੇ ਪਾਣੀ ਦੀ ਸਮੱਸਿਆ ਤੋਂ ਗ੍ਰਸਤ ਹੈ। ਇਹ ਸਭ ਇਸ ਲਈ ਹੈ ਕਿ ਅਸੀਂ ਵਰਖਾ ਨੂੰ ਸਾਂਭਦੇ ਨਹੀਂ, ਉਲਟਾ ਨੁਕਸਾਨਾਂ ਲਈ ਰੁੜ੍ਹਨ ਦਿੰਦੇ ਹਾਂ।

ਲਗਭਗ 3,28,000 ਘਣ ਕਿਲੋਮੀਟਰ ਪਾਣੀ ਹਰ ਸਾਲ ਸਮੁੰਦਰ ਵਿੱਚੋਂ ਉੱਡਦਾ ਹੈ ਅਤੇ ਕਰੀਬ 61,300 ਘਣ ਕਿ.ਮੀ. ਧਰਤੀ ਤੋਂ। ਜਿਸ ਦੇ ਇਵਜ਼ ਵਜੋਂ ਲੱਖਾਂ ਅਰਬ ਘਣ ਕਿਲੋਮੀਟਰ ਪਾਣੀ ਵਰਖਾ ਦੇ ਰੂਪ ਵਿੱਚ ਕੁੱਲ ਆਲਮ ਨੂੰ ਮੁੜ ਪ੍ਰਾਪਤ ਹੁੰਦਾ ਹੈ। ਭਾਰਤ ਵਿੱਚ ਔਸਤਨ 4000 ਅਰਬ ਘਣ ਮੀ. ਮੀਂਹ ਪੈਂਦਾ ਹੈ। ਇਸ ਵਿੱਚੋਂ 690 ਅਰਬ ਘਣ ਮੀ. ਪਾਣੀ ਕੰਮ ਵਿੱਚ ਲਿਆਂਦਾ ਜਾ ਸਕਦਾ ਹੈ ਅਤੇ ਐਨਾ ਕੁ ਹੀ ਧਰਤੀ ਵਿੱਚ ਮੁੜ ਭੇਜਣ ਲਈ ਸਾਂਭਿਆ ਜਾ ਸਕਦਾ ਹੈ। ਲੋੜ ਤਾਂ ਹੁਣ ਵੀ ਕਿਤੇ ਜ਼ਿਆਦਾ ਹੈ, ਫਿਰ ਵੀ ਇਸ ਵਕਤ ਅਸੀਂ 552 ਅਰਬ ਘਣ ਮੀ. ਪਾਣੀ ਵਰਤਦੇ ਹਾਂ। ਸਾਡੇ ਦੇਸ਼ ਦੇ ਮੌਜੂਦਾ ਬੰਨ੍ਹਾਂ ਨਾਲ 162 ਅਰਬ ਘਣ ਮੀ. ਪਾਣੀ ਰੋਕਿਆ, ਖੜਾਇਆ ਜਾ ਸਕਦਾ ਹੈ। ਕਰੀਬ 100 ਅਰਬ ਘਣ ਮੀ. ਅਸੀਂ ਨਦੀਆਂ-ਝੀਲਾਂ ਵਿੱਚੋਂ ਅਤੇ 290 ਅਰਬ ਘਣ ਮੀ. ਧਰਤੀ ਹੇਠੋਂ ਵਰਤਦੇ ਹਾਂ ਜਿਸ ਨਾਲ ਜਲ ਤੱਗੀਆਂ ਡੂੰਘੀਆਂ ਹੁੰਦੀਆਂ ਜਾ ਰਹੀਆਂ ਹਨ। ਸੰਨ 2025 ਤਕ ਸਾਡੀ ਜਲ ਖੱਪਤ 1530 ਅਰਬ ਘਣ ਮੀ. ਹੋ ਜਾਵੇਗੀ ਪਰ ਵਰਖਾ ਤੋਂ ਬਿਨਾਂ ਸਾਡੀ ਹੋਰ ਜਲ ਜਾਇਦਾਦ ਨਾ ਤਾਂ ਐਨੀ ਹੈ, ਨਾ ਹੀ ਉਸ ਨੂੰ ਸਹੀ ਤੌਰ ਤੇ ਵਰਤਣ ਲਈ ਸਾਡੇ ਕੋਲ ਸਾਧਨ ਹਨ। ਇਸ ਲਈ ਵਰਖਾ ਦੇ ਪਾਣੀ ਨੂੰ ਹਰ ਛੋਟੇ, ਸਸਤੇ, ਕੁਦਰਤ ਨਾਲ ਮੇਚਵੇਂ ਸੰਭਵ ਤਰੀਕਿਆਂ ਨਾਲ ਸੰਗ੍ਰਹਿ ਕਰਨ ਜਾਂ ਧਰਤੀ ਵਿਚ ਗਰਕਾਉਣ ਤੋਂ ਬਿਨਾਂ ਕੋਈ ਚਾਰਾ ਨਹੀਂ।

ਸਮੁੱਚੇ ਸੰਸਾਰ ਦੀ ਸੰਚਾਲਨਾ/ਭੋਜਨ ਜਗਤ ਵਿੱਚ ਭੂਮੀ ਤੇ ਜਲ ਦਾ ਬੇਹੱਦ ਮਹੱਤਵ ਹੈ। ਭੂਮੀ ਜਿਥੇ ਜੀਵਨ ਦਾ ਅਧਾਰ ਹੈ, ਉਥੇ ਸੰਸਾਰ ਦੀ ਕੁੱਲ ਸਮਾਜਿਕ, ਆਰਥਿਕ ਅਤੇ ਰਾਜਨੀਤਕ ਸਥਿਤੀ ਨੂੰ ਪਾਣੀ ਦੀ ਉਪਲਬਧਤਾ, ਮਿਕਦਾਰ (ਅਤੇ ਗੁਣ) ਪ੍ਰਭਾਵਿਤ ਕਰਦੇ ਹਨ। ਕੁੱਲੀ, ਗੁੱਲੀ ਅਤੇ ਜੁੱਲੀ ਮਨੁੱਖ ਦੀਆਂ ਅਹਿਮ ਬੁਨਿਆਦੀ ਲੋੜਾਂ ਹਨ। ਰਾਜਨੀਤਿਕ ਸਥਿਰਤਾ ਵਿੱਚ ਗੁੱਲੀ ਦਾ ਅਹਿਮ ਯੋਗਦਾਨ ਹੈ। ਭੂਮੀ ਅਤੇ ਪਾਣੀ ਗੁੱਲੀ ਦੇ ਕੇਂਦਰੀ ਨੁਕਤੇ ਹਨ। ਦਰਅਸਲ, ਇਹੋ ਦੋ ਅਹਿਮ ਕੁਦਰਤੀ ਦਾਤਾਂ ਹਨ ਜਿਨ੍ਹਾਂ ਬਗੈਰ ਸੰਸਾਰ ਬਾਰੇ ਸੋਚਿਆ ਵੀ ਨਹੀਂ ਜਾ ਸਕਦਾ। ਜਿਥੇ ਰਾਜ ਭਾਗ ਦਾ ਓਟ-ਆਸਰਾ ਇਹੀ ਹੈ ਉਥੇ ਕਿਸੇ ਵੀ ਖਿੱਤੇ ਦੀ ਜੀਵਨ-ਜਾਂਚ, ਜੇਬ ਅਤੇ ਤਖ਼ਤ ਦੀ ਸਥਿਤੀ ਨੂੰ ਪਾਣੀ ਦੀ ਭੂਗੋਲਿਕਤਾ, ਉਸ ਨੂੰ ਸਾਂਭਣ-ਵਿਗਿਸਾਉਣ (ਸੰਜਮੀ ਵਰਤੋਂ/ਮੁੜ ਭਰਪਾਈ) ਦੀ ਸਾਰਥਿਕਤਾ ਵੀ ਅਸਰ-ਅੰਦਾਜ਼ ਕਰਦੀ ਹੈ।

ਪੰਜਾਬ ਦੀ ਕੁੱਲ ਖੇਤੀਬਾੜੀ ਭੂਮੀ ਕਰੀਬ 40 ਲੱਖ ਹੈਕਟੇਅਰ ਹੈ, ਦੇਸ਼ ਦੀ ਕੁੱਲ ਧਰਤੀ ਦਾ ਮਹਿਜ਼ 1.5 ਪ੍ਰਤਿਸ਼ਤ। ਪੰਜਾਬ ਨੇ ਕਰੀਬ 26 ਲੱਖ ਹੈਕਟੇਅਰ ਰਕਬੇ ਵਿੱਚ ਪਾਣੀ ਡੀਕਦੀ ਝੋਨੇ ਦੀ ਬਿਜਾਈ (ਹੁਣ ਬੇ-ਰੁੱਤੀ ਮੱਕੀ ਦੀ ਵੀ) ਸ਼ੁਰੂ ਕਰ ਦਿੱਤੀ ਹੈ। ਪੰਜਾਬ ਦੀ ਖੇਤੀ 70 ਪ੍ਰਤੀਸ਼ਤ ਧਰਤੀ ਹੇਠਲੇ ਪਾਣੀ ਅਤੇ 30 ਪ੍ਰਤੀਸ਼ਤ ਨਹਿਰੀ ਪਾਣੀ ਤੇ ਨਿਰਭਰ ਹੈ। 1960 ਵਿੱਚ ਚੌਲਾਂ ਦੀ

ਪੈਦਾਵਾਰ ਤਿੰਨ ਲੱਖ ਟਨ ਸੀ। ਹਰੇ ਇਨਕਲਾਬ/ਲਾਲਸਾ ਤਹਿਤ ਇਹ ਅੰਕੜਾ 143 ਲੱਖ ਟਨ ਪੁੱਜ ਗਿਆ। ਸਿੱਟਾ, ਪੰਜਾਬ ਦਾ ਪਾਣੀ ਬੜੀ ਤੇਜ਼ੀ ਨਾਲ ਹੇਠਾਂ ਜਾਣ ਲੱਗਾ।ਪੂਰੇ ਭਾਰਤ ਵਿੱਚ 4271 ਜਲਗਾਹਾਂ ਹਨ। ਉਨ੍ਹਾਂ ਵਿੱਚੋਂ ਪਾਣੀ ਦੀ ਅਤਿ ਕੁਵਰਤੋਂ ਵਾਲੇ ਖੇਤਰ 231 ਹਨ ਜਿਸ ਵਿਚੋਂ ਕਰੀਬ ਅੱਧੇ 107 ਸਿਰਫ ਨਿਕਚੂ ਜਿਹੇ ਪੰਜਾਬ ਅਤੇ ਹਰਿਆਣਾ ਵਿਚ ਹਨ। ਪੰਜਾਬ ਵਿਚ ਆਪਣੇ ਜਲ ਜੋਨ 184 ਹਨ ਜਿਨ੍ਹਾਂ ਵਿੱਚ 124 ਡਾਰਕ ਜ਼ੋਨਾਂ ਵਿੱਚ ਬਦਲ ਚੁੱਕੇ ਹਨ।ਇਹ ਵੀ ਕਿਹਾ ਜਾ ਸਕਦਾ ਹੈ ਕਿ ਪੰਜਾਬ ਦੇ ਕੁੱਲ 141 ਬਲਾਕਾਂ ਵਿੱਚੋਂ 121 ਭੈੜੀ ਸਥਿਤੀ ਵਿਚ ਚਲੇ ਗਏ ਹਨ। ਇਕ ਕਿਲੋ ਚੌਲਾਂ ਦੀ ਪੈਦਾਵਾਰ ਲਈ 5000 ਘਣ ਲੀਟਰ ਪਾਣੀ ਦੀ ਲੋੜ ਪੈਂਦੀ ਹੈ ਜੇ ਕੀਮਤ ਸਿਰਫ 10 ਪੈਸੇ ਪ੍ਰਤੀ ਘਣ ਲੀਟਰ ਮੰਨੀਏ (ਕੌਮਾਂਤਰੀ ਕੀਮਤ 2.70 ਰੁਪਏ ਆਂਕੀ ਜਾ ਚੁੱਕੀ ਹੈ) ਤਾਂ 500 ਰੁਪਏ ਪ੍ਰਤਿ ਕਿਲੋ ਮਗਰ ਬਣਦੇ ਹਨ ਹੋਰ ਖਰਚੇ ਵੱਖਰੇ।ਅਸੀਂ ਕਿੰਨੇ ਰੁਪਏ ਪ੍ਰਤਿ ਕਿਲੋ ਚੌਲ ਵੇਚਦੇ ਹਾਂ?

ਪੰਜਾਬ ਦੇ 402 ਪਿੰਡਾਂ ਵਿੱਚੋਂ 11859 ਪਿੰਡ ਪਾਣੀ ਦੀ ਤੰਗੀ ਝੱਲ ਰਹੇ ਹਨ (ਸ਼ਹਿਰਾਂ ਦੀ ਗੱਲ ਵੱਖਰੀ ਹੈ) ਪੰਜਾਬ ਵਿੱਚ ਕਰੀਬ 10 ਲੱਖ 75 ਹਜ਼ਾਰ 162 ਸਬਮਰਸੀਬਲ ਜਾਂ ਨੀਮ ਸਬਮਰਸੀਬਲ ਬੋਰ ਹਨ ਜਿਹੜੇ ਧਰਤੀ ਹੇਠਲਾ ਪਾਣੀ ਅੰਨ੍ਹੇਵਾਹ ਉਗਲੱਛ ਰਹੇ ਹਨ, ਬਿਨ੍ਹਾਂ ਇਹ ਸੋਚੇ ਕਿ ਇਹ ਪਾਣੀ ਹੇਠਾਂ ਪਹੁੰਚਣ ਲਈ ਢਾਈ ਲੱਖ ਵਰ੍ਹੇ ਲੱਗਦੇ ਹਨ। ਉਹ ਵੀ ਤਾਂ ਜੇਕਰ ਆਪਾਂ ਟੋਭਿਆਂ/ਢਾਬਾਂ/ਬੰਨ੍ਹਾਂ ਵਿਚ ਮੀਂਹ ਦਾ ਪਾਣੀ ਰੋਕਾਂਗੇ।ਸਾਡੇ ਨੀਤੀ ਘਾੜੇ ਬੁੱਧੀਜੀਵੀ ਇਹ ਨਹੀਂ ਬੁੱਝ ਸਕੇ ਕਿ ਜਦੋਂ ਨਲਕੇ ਲੱਗਣ ਨਾਲ ਹੀ ਖੂਹ ਸੁੱਕ ਗਏ, ਉਪਰਲੀਆਂ ਤੱਗੀਆਂ ਵਿੱਚ ਰਿਵਾਇਤੀ ਬੋਰਾਂ ਨਾਲ ਸਰਸਬਜ਼ ਟੋਭੇ ਛੱਪੜ ਸੁੱਕ ਗਏ ਤਾਂ ਫਿਰ ਦਿਨ ਰਾਤ ਪਤਾਲ ਦਾ ਪਾਣੀ ਉਲੱਦ ਰਹੇ ਸਬ-ਮਰਸੀਬਲ ਕੀ ਚੰਨ ਚਾੜ੍ਹਣਗੇ? ਜ਼ਮੀਨ ਗਰਕਣੀ ਸ਼ੁਰੂ ਹੋ ਜਾਵੇਗੀ ਇਨ੍ਹਾਂ ਨਾਲ।

ਸਿਰਫ ਰਿਵਾਇਤੀ ਹੱਦ ਤੱਕ ਵਾਲੀਆਂ ਜਲ ਤੰਗੀਆਂ (100 ਫੁੱਟ ਤੱਕ) ਵਾਲੇ ਖੂਹ-ਟਿਊਬਵੈਲ ਹੀ ਠੀਕ ਹਨ ਉਹ ਵੀ ਤਾਂ ਹੀ ਚੱਲਣਗੇ ਜੇ ਇਹ ਤੱਗੀਆਂ ਮੀਂਹ ਦੇ ਪਾਣੀ ਨੂੰ ਰੋਕ ਖੜ੍ਹਾਕੇ ਸਬਜ਼ ਰਖਾਂਗੇ। ਵੈਸੇ ਵੀ 70 ਤੋਂ 100 ਫੁੱਟ ਤੱਕ ਪਾਣੀ ਦੀ ਮੁੜ ਭਰਪਾਈ ਧਰਤੀ ਮੁਸਾਮਾਂ ਕਾਰਣ ਜਲਦੀ ਜਰਖੇਜ਼ ਕੀਤੀ ਜਾ ਸਕਦੀ ਹੈ।ਇਹ ਮੀਂਹ ਦਾ ਪਾਣੀ ਹੀ ਹੈ ਜਿਹੜਾ ਜ਼ਮੀਨਦੋਜ਼ ਅਤੇ ਨਹਿਰੀ ਪਾਣੀ ਦੀ ਸਾਹ-ਰਗ ਹੈ। ਪਰ ਪਾਣੀ, ਰੋਕਣ-ਖੜ੍ਹਾਉਣ, ਵਿਗਸਾਉਣ-ਗਰਕਾਉਣ ਅਤੇ ਸਹਿਜ-ਵਗਾਉਂਣ ਦਾ ਪੁਖ਼ਤਾ ਖਿੱਤਾ ਆਪਣੀ ਖਾਸ ਭੂਗੋਲਿਕਤਾ ਕਾਰਨ ਸਿਰਫ ਕੰਢੀ (ਲੋਅਰ ਸ਼ਿਵਾਲਕ) ਖੇਤਰ ਹੀ ਹੈ। ਜੇ ਅਸੀਂ 30 ਪ੍ਰਤੀਸ਼ਤ ਜ਼ਮੀਨੀਦੋਜ਼ ਪਾਣੀ ਵਰਤੀਏ ਅਤੇ 70 ਪ੍ਰਤੀਸ਼ਤ ਮੁੜ ਭਰਵਾਈ ਹੋਵੇ ਤਾਂ ਬਹੁਤ ਹੀ ਸਹੀ ਹੁੰਦਾ ਹੈ। 40 ਪ੍ਰਤੀਸ਼ਤ ਤੱਕ ਵਰਤੋਂ ਖਤਰੇ ਦੇ ਨਿਸ਼ਾਨ ਤੱਕ ਪਹੁੰਚ ਜਾਂਦੀ ਹੈ ਅਤੇ ਜੇ ਇਹ ਵਰਤੋਂ 70 ਪ੍ਰਤੀਸ਼ਤ ਤੱਕ ਹੋ ਗਈ ਤਾਂ ਸਮਝੋ ਇਸ ਤੋਂ ਭਿਅੰਕਰ ਸਥਿਤੀ ਹੋਰ ਨਹੀਂ ਹੋ ਸਕਦੀ। ਪਰ ਪੰਜਾਬ ਵਰਗ ਘਣੀ ਖੇਤੀ ਵਾਲੇ ਖਿਤੇ ਤਾਂ 100 ਪ੍ਰਤੀਸ਼ਤ ਤੋਂ ਵੀ ਕਿਤੇ ਵੱਧ (ਹੁਣ 146 ਪ੍ਰਤਿਸ਼ਤ) ਵਰਤ ਰਹੇ ਹਨ।ਜਿਸ ਕਾਰਨ ਡੂੰਘੀਆਂ ਹੁੰਦੀਆਂ ਜਾ ਰਹੀਆਂ ਜਲ ਤੱਗੀਆਂ ਤਾਂ ਮਰ ਮੁੱਕ ਹੀ ਜਾਣਗੀਆਂ। ਜਲ ਤੱਗੀਆਂ ਬਰਕਰਾਰ ਰੱਖਣ ਲਈ ਰੀਚਾਰਜ ਹਿੱਤ ਆਪਣੀ ਵਿਲੱਖਣ ਭੂਗੋਲਿਕਤਾ ਕਾਰਨ ਕੰਢੀ ਖਿੱਤਾ ਸੌਖੇਰਾ, ਸਸਤਾ ਅਤੇ ਜਰਖੇਜ਼ ਹੈ।

ਭੂਮੀ ਅਤੇ ਪਾਣੀ ਪ੍ਰਬੰਧ ਦੇ ਅਧਾਰ ਤੇ ਪੰਜਾਬ ਰਾਜ ਨੂੰ ਤਿੰਨ ਮੁੱਖ ਐਗਰੋ ਕਲਾਈਮੇਟਿਕ ਜ਼ੋਨਾਂ ਵਿੱਚ ਵੰਡਿਆ ਜਾ ਸਕਦਾ ਹੈ: ਉਤਰੀ ਜ਼ੋਨ, ਕੇਂਦਰੀ ਜੋਨ ਅਤੇ ਦੱਖਣੀ ਜ਼ੋਨ। ਅਸੀਂ ਭੂਮੀ ਦੇ ਜਲ ਸੰਭਾਲ ਪੱਖ ਤੋਂ ਸਿਰਫ ਉੱਤਰੀ ਜ਼ੋਨ ਦੀ ਹੀ ਗੱਲ ਕਰਾਂਗੇ ਜਿਹੜਾ ਸ਼ਿਵਾਲਕ ਦੇ ਪੈਰਾਂ ਵਿੱਚ ਸਥਿਤ ਹੈ। ਡੇਰਾ ਬਸੀ ਤੋਂ ਧਾਰ ਬਲਾਕ ਤਕ ਫੈਲੇ ਇਸ ਖਿੱਤੇ ਵਿੱਚ ਫਤਿਹਗੜ੍ਹ ਸਾਹਿਬ, ਮੁਹਾਲੀ, ਰੋਪੜ, ਹੁਸ਼ਿਆਰਪੁਰ ਅਤੇ ਗੁਰਦਾਸਪੁਰ ਜ਼ਿਲ੍ਹੇ ਦਾ ਕਰੀਬ 5.38 ਲੱਖ ਹੈਕਟੇਅਰ ਰਕਬਾ ਪੈਂਦਾ ਹੈ ਜਿਹੜਾ ਪੰਜਾਬ ਰਾਜ ਦਾ ਕਰੀਬ 9.6 ਪ੍ਰਤੀਸ਼ਤ ਰਕਬਾ ਹੈ। ਇਸ ਖਿੱਤੇ ਵਿੱਚ ਜਿਸ ਵਿੱਚ ਪਹਾੜੀ ਅਤੇ ਨੀਮ ਪਹਾੜੀ ਇਲਾਕੇ ਸ਼ਾਮਿਲ ਹਨ, ਵਿਚ ਚੋਖੀ ਵਰਖਾ ਤਾਂ ਪੈਂਦੀ ਹੈ ਪਰ ਸਾਂਭੀ ਨਹੀਂ ਜਾਂਦੀ। ਇਕੇ ਸਾਲ ਵਿਚ ਕਦੇ ਕਰੀਬ 1200 ਐਮ.ਐਮ., ਵਰਖਾ ਹੁੰਦੀ ਸੀ ਇਸ ਦਾ 80 ਪ੍ਰਤੀਸ਼ਤ (960 ਐਮ.ਐਮ.) ਬਰਸਾਤੀ ਰੁੱਤਾਂ ਵਿੱਚ ਪੈਂਦਾ ਹੈ। ਉੱਚਾ ਨੀਵਾਂ ਹੋਣ ਕਾਰਨ ਭੋ-ਖੋਰ ਅਤੇ ਬਾਕੀ ਪੰਜਾਬ ਦੇ ਮੁਕਾਬਲਤਨ ਭਰਪੂਰ ਵਰਖਾ ਹੋਣ ਦੇ ਬਾਵਜੂਦ ਸੋਕਾ ਇਸ ਦੀਆਂ ਮੁੱਖ ਸਮੱਸਿਆਵਾਂ ਹਨ। ਜਿਥੇ ਇਥੇ ਰੋੜੀ ਮਿੱਟੀ ਆਪ ਪੈਦਾ ਕੀਤੀਆਂ ਅਲਾਮਤਾਂ (ਜ਼ਰਖੇਜ਼ਤਾ ਖਾਤਮਾ ਹੋਣਾ, ਚੋਅ ਤਲ ਉੱਚੇ/ਉਛਲਣ ਨਾਲ ਹੜ੍ਹ ਦਰਿਆਵਾਂ ਅਤੇ ਸਮੁੰਦਰਾਂ ਦਾ ਗਾਰ ਨਾਲ ਭਰਨਾ ਆਦਿ) ਦੇ ਪੈਦਾ

ਨਾ ਹੋਣ ਦਾ ਕਾਰਨ ਬਣੇਗੀ ਉੱਥੇ ਸ਼ਿਵਾਲਕ ਪਹਾੜਾਂ, ਇਸ ਦੇ ਪੈਰਾਂ ਅਤੇ ਹੋਰ ਢੁਕਵੇਂ ਥਾਵਾਂ ਉੱਤੇ ਰੋਕਿਆ ਖੜ੍ਹਾਇਆ ਪਾਣੀ, ਨਮੀ ਜੰਗਲਾਂ ਸਿੰਜਾਈ ਅਤੇ ਮੁੜ ਭਰਪਾਈ ਦੇ ਕੰਮ ਆਵੇਗਾ, ਹੜ੍ਹ ਰੁਕਣਗੇ।

ਈਮਾਨਦਾਰੀ ਨਾਲ ਵੇਖੀਏ ਤਾਂ ਪੁਰਾਣੇ ਪੰਜਾਬ ਦੇ ਹਰੇ ਭਰੇ ਖੇਤਰ ਉਸੇ ਸਮੇਂ ਤਕ ਸਨ ਜਦੋਂ ਤੱਕ ਇੱਥੋਂ ਦੇ ਸਾਰੇ ਕੁਦਰਤੀ ਸੋਮੇ ਸਹਿਜ ਸਰਲ ਸਨ। ਸ਼ਿਵਾਲਕ ਸਬਜ਼ ਸੀ, ਪੰਜ-ਦਰਿਆਵਾਂ ਦੀਆਂ ਉਪ ਨਦੀਆਂ ਭਰੀਆਂ ਪਰੂੰਨੀਆਂ ਸਨ। ਲਗਭਗ 15-20 ਹਜ਼ਾਰ ਛੋਟੇ ਵੱਡੇ ਤਾਲਾਬ/ਟੋਬੇ ਸਨ। ਅਫਸੋਸ! ਪੰਜਾਬ ਵਿੱਚ ਹੜ੍ਹਾਂ ਦੇ ਇਤਿਹਾਸ ਨੇ ਵੀ ਉਦੋਂ ਹੀ ਵਿਕਰਾਲ ਰੂਪ ਧਾਰਿਆ ਜਦ ਛੋਟੇ ਵੱਡੇ ਜਲ ਕੁੰਡ ਤੇਜ਼ੀ ਨਾਲ ਖ਼ਤਮ ਹੋਣ ਲੱਗੇ। ਇਹੀ ਸਰੋਤ ਧਰਤੀ ਹੇਠਲੇ ਪਾਣੀ ਦੀ ਸਤਹ ਨੂੰ ਸਾਵਾਂ ਰੱਖਦੇ ਸਨ। ਆਏ ਵਰ੍ਹੇ ਜਿੰਨ੍ਹਾਂ ਮਾਲ ਅਸਬਾਬ ਅਸੀਂ ਹੜ੍ਹਾਂ ਵਿੱਚ ਗੁਆ ਦਿੰਦੇ ਹਾਂ ਅਤੇ ਮੁੜ ਜਿੰਨੀ ਰਕਮ ਅਸੀਂ ਮੁਆਵਜ਼ਿਆਂ ਵਿੱਚ ਵੰਡ ਦਿੰਦੇ ਹਾਂ ਉਨੇ ਕੁ ਮਾਲ-ਰਕਮ ਨਾਲ ਅਸੀਂ ਕਾਫੀ ਹੱਦ ਤੱਕ ਆਪ ਵੀ ਸੁਰਖਰੂ ਹੋ ਜਾਵਾਂਗੇ ਅਤੇ ਗੁਆਂਢੀ ਵੀ।

ਘੱਟੋ ਘੱਟ ਉਦਾਹਰਣ ਵਜੋਂ, ਪੰਜਾਬ ਦਾ ਰਕਬਾ 54 ਲੱਖ ਹੈਕਟੇਅਰ ਹੈ, ਜਿਸ ਦਾ ਕਰੀਬ 10 ਪ੍ਰਤਿਸ਼ਤ 5 ਲੱਖ 40 ਹਜ਼ਾਰ ਹੈਕਟੇਅਰ ਕੰਢੀ ਵਿੱਚ ਹੈ। ਬਰਸਾਤੀ ਔਸਤ ਵਰਖਾ ਵੀ ਘੱਟੋ ਘੱਟ ਸਿਰਫ਼ 800 ਮਿ.ਮੀ. ਮੰਨ ਲਵੋ। ਜੇ ਇਸ ਵਿੱਚੋਂ ਵੀ 25 ਪ੍ਰਤੀਸ਼ਤ (ਚੌਥੇ ਹਿੱਸੇ) ਰਕਬੇ (ਅਰਥਾਤ 1.35 ਲੱਖ ਹੈਕਟੇਅਰ) ਵਿੱਚ ਸਿਰਫ 50 ਪ੍ਰਤਿਸ਼ਤ (ਅੱਧਾ) ਜਾਣੀ 400 ਮਿ.ਮੀ. ਵਰਖੇਈ ਪਾਣੀ ਰੋਕੀਏ-ਖੜ੍ਹਾਈਏ ਤਦ ਵੀ 54 ਹਜ਼ਾਰ ਹੈਕਟੇਅਰ ਮੀ. ਪਾਣੀ ਕਮਾ ਲਵਾਂਗੇ। ਸਿਰਫ਼ ਇੰਨੇ ਨਾਲ ਹੀ ਪੰਜਾਬ ਦੇ ਕੁੱਲ ਰਕਬੇ ਜਾਣੀ 54 ਲੱਖ ਹੈਕਟੇਅਰ ਵਿੱਚ 10 ਸੈ.ਮੀ. ਦੀ ਉਚਾਈ ਤੱਕ (ਅਰਥਾਤ ਸਾਰੇ ਪੰਜਾਬ ਵਿੱਚ ਗਿੱਠ-ਗਿੱਠ) ਪਾਣੀ ਖੜ੍ਹਾਇਆ ਜਾ ਸਕਦਾ ਹੈ। ਜੇ ਇੰਨੇ ਪਾਣੀ ਵਿੱਚ ਕੁੱਝ ਹਿੱਸਾ ਕੰਢੀ ਵਿੱਚ ਵਰਤਣ ਉਪਰੰਤ ਬਾਕੀ ਧਰਤੀ ਵਿਚ ਜਾਵੇ ਤਾਂ ਪੰਜਾਬ ਦਾ ਜਲ-ਸਤਰ ਅਗਲੇ ਇਕ ਦਹਾਕੇ ਵਿੱਚ ਮੁੜ ਰਿਵਾਇਤੀ ਪੱਧਰ ਦੀਆਂ ਤੱਗੀਆਂ (10 ਤੋਂ 100 ਫੁੱਟ) ਤੱਕ ਪਹੁੰਚ ਜਾਵੇਗਾ. ਫਿਰ ਡੂੰਘੀਆਂ ਬੰਬੀਆਂ ਦੀ ਲੋੜ ਨਹੀਂ ਰਹੇਗੀ, ਊਰਜਾ ਅਤੇ ਹੋਰ ਵੀ ਬੜਾ ਕੁਝ ਬਚੇ-ਸੰਵਰੇਗਾ। ਇਸ ਨਾਲ ਪਹਾੜ ਤੇ ਦਰਿਆ ਵੀ ਜਰਖੇਜ਼ ਹੋਣਗੇ, ਤਦ ਹੀ ਨਹਿਰਾਂ ਖਾਲਿਆਂ ਨੂੰ ਪਾਣੀ ਮਿਲੇਗਾ।

**ਮੁੱਕਦੀ ਗੱਲ**, ਲੋਅਰ ਸ਼ਿਵਾਲਕ ਵਿੱਚ ਭੂਮੀ ਤੇ ਜਲ ਸੰਭਾਲ ਕਾਰਜ ਡਿੱਗਦੇ ਜਲ ਪੱਧਰ, ਹੜ੍ਹਾਂ ਦੀ ਰੋਕਥਾਮ ਅਤੇ ਵਾਤਾਵਰਨ ਲਈ ਬਹੁਤ ਹੀ ਸਾਰਥਕ ਸਿੱਧ ਹੋਣਗੇ। ਜੇ ਪੰਜਾਬ ਅਤੇ ਗੁਆਂਢੀਆਂ ਨੂੰ ਬਚਾਉਣਾ ਹੈ ਤਾਂ ਸ਼ਿਵਾਲਕ ਵਿਚ ਡਿੱਗਦੀ ਹਰ ਵਰਖੇਈ ਬੂੰਦ ਨੂੰ ਸਾਂਭਣਾ ਪਵੇਗਾ। ਇਸੇ ਵਿਚ ਹੀ ਸਾਡਾ ਸਭ ਦਾ ਭਲਾ ਲੁਕਿਆ ਹੋਇਆ ਹੈ।

94634-39075

## ਸ਼ੋਰ ਪ੍ਰਦੂਸ਼ਣ ਰੋਕਣ ਸੰਬੰਧੀ ਕਾਨੂੰਨੀ ਕਾਰਵਾਈ

ਸ਼ੋਰ ਪ੍ਰਦੂਸ਼ਣ (ਰੈਗੂਲੇਸ਼ਨ ਅਤੇ ਕੰਟਰੋਲ) ਨਿਯਮ 2000 ਤਹਿਤ ਸਬ-ਡਵੀਜ਼ਨ ਸੁਨਾਮ ਅਤੇ ਲਹਿਰਾਗਾਗਾ ਵਿਖੇ ਸਥਾਪਤ ਸ਼ੋਰ ਪ੍ਰਦੂਸ਼ਣ ਨਿਗਰਾਨ ਕਮੇਟੀਆਂ ਵੱਲੋਂ ਪਿਛਲੇ ਦਿਨੀਂ ਧਾਰਮਿਕ ਸਥਾਨਾਂ, ਮੈਰਿਜ ਪੈਲੇਸਾਂ ਦਾ ਦੌਰਾ ਕਰਕੇ ਸ਼ੋਰ ਪੱਧਰ ਚੈੱਕ ਕੀਤਾ ਗਿਆ। ਜਿਸ ਦੌਰਾਨ **ਮਹਾਰਾਜਾ ਪੈਲੇਸ**, ਪਟਿਆਲਾ ਰੋਡ ਸੁਨਾਮ ਵਿਖੇ ਚੱਲ ਰਹੇ ਵਿਆਹ ਸਮਾਗਮ ਵਿੱਚ ਪੈਦਾ ਹੋ ਰਿਹਾ ਪੱਧਰ 71.2 ਡੈਸੀਬਲ (ਏ) ਮਾਪਿਆ ਗਿਆ ਜੋ ਕਿ ਮਿਥੀ ਸੀਮਾ 55 ਡੈਸੀਬਲ (ਏ) ਤੋਂ ਵੱਧ ਸੀ ਜਿਸ ਬਾਰੇ ਮੋਨੀਟਰਿੰਗ ਕਮੇਟੀ ਦੀ ਰਿਪੋਰਟ ਦੇ ਅਧਾਰ ਤੇ ਸੰਬੰਧਤ ਪੈਲੇਸ ਦੇ ਮਾਲਕ ਖਿਲਾਫ਼ ਐਫ.ਆਈ.ਆਰ. ਦਰਜ ਹੋ ਕੇ ਚਲਾਨ ਪੇਸ਼ ਹੋ ਚੁੱਕਾ ਹੈ। ਇਹ ਮੁਕੱਦਮਾ ਹੁਣ ਸ੍ਰੀ ਸ਼ਿਵ ਮੋਹਨ ਗਰਗ ਐਸ.ਡੀ.ਜੇ.ਐਮ. ਸੁਨਾਮ ਦੀ ਅਦਾਲਤ ਵਿੱਚ 9-7-12 ਲਈ ਚਾਰਜ ਲਾਉਣ ਦੀ ਬਹਿਸ਼ ਲਈ ਮੁਕਰਰ ਹੈ।

ਅਦਾਰਾ

# ਮਹਾਨ ਵਿਗਿਆਨੀ : ਮਾਈਕਲ ਫੈਰਾਡੇ

ਡਾ. ਸੁਬੋਧ ਮੋਹੰਤੀ

ਜਿਹੜੇ ਬੰਦੇ ਵਿਗਿਆਨ ਬਾਰੇ ਕੁੱਝ ਜਾਨਣ ਦਾ ਜਨੂੰਨ ਰੱਖਦੇ ਹਨ, ਉਹਨਾਂ ਲਈ ਮਾਈਕਲ ਫੈਰਾਡੇ ਦੀ ਕਹਾਣੀ ਬਹੁਤ ਰੁਮਾਂਚਿਕ ਹੋਵੇਗੀ। ਮਾਈਕਲ ਫੈਰਾਡੇ ਇੱਕ ਜ਼ਿਲਦ ਸਾਜ਼ ਤੋਂ ਉੱਠ ਕੇ ਮਹਾਨ ਵਿਗਿਆਨੀਆਂ ਵਿਚ ਸ਼ੁਮਾਰ ਹੋਇਆ। ਉਸ ਦੀਆਂ ਖੋਜਾਂ ਨੇ ਵਿਗਿਆਨਕ ਤੇ ਤਕਨੀਕੀ ਤਰੱਕੀ ਤੇ ਡੂੰਘਾ ਪ੍ਰਭਾਵ ਪਾਇਆ। ਅੱਜ ਭੌਤਿਕ ਤੇ ਰਸਾਇਣਕ ਵਿਗਿਆਨੀ ਦੋਵੇਂ ਉਸਦਾ ਲੋਹਾ ਮੰਨਦੇ ਹਨ। 1831 ਤੋਂ 1851 ਤੱਕ ਬਿਜਲਈ ਤੇ ਚੁੰਬਕੀ ਵਰਤਾਰਿਆਂ ਬਾਰੇ ਉਸਦੀਆਂ ਖੋਜਾਂ ਨੇ ਵਿਗਿਆਨਕ ਤਰੱਕੀ ਦੇ ਨਵੇਂ ਰਾਹ ਖੋਲ੍ਹੇ।

ਉਸਦਾ ਜਨਮ 22 ਸਤੰਬਰ 1791 ਨੂੰ ਇੰਗਲੈਂਡ ਦੇ ਸ਼ਹਿਰ ਨਵਿੰਗਟਨ ਸਰੀ ਵਿੱਚ ਹੋਇਆ। ਉਸਦਾ ਪਿਤਾ ਕੋਲੇ ਦਾ ਕੰਮ ਕਰਦਾ ਸੀ। ਉਸਦੀ ਮਾਂ ਇਕ ਕਿਸਾਨ ਦੀ ਧੀ ਸੀ। ਫੈਰਾਡੇ ਦੇ ਮਾਪੇ 1791 ਦੇ ਸ਼ੁਰੂ ਵਿੱਚ ਜ਼ਿਆਦਾ ਕੰਮ ਦੀ ਆਸ ਨਾਲ ਨਵਿੰਗਟਨ ਆਏ ਸਨ। ਉਦੋਂ ਨਵਿੰਗਟਨ ਲੰਡਨ ਦੇ ਬਾਹਰਵਾਰ ਇੱਕ ਪਿੰਡ ਹੋਇਆ ਕਰਦਾ ਸੀ।



ਫੈਰਾਡੇ ਦੇ ਵਡੇਰੇ ਇਸਾਈਆਂ ਦੇ ਇੱਕ ਛੋਟੇ ਜਿਹੇ ਧਾਰਮਿਕ ਸੈਕਟ (ਧਾਰਮਿਕ ਪੰਥ) ਸੈਂਡਮੇਨੀਅਨ ਦੇ ਮੈਂਬਰ ਸਨ। ਇਹ ਸੈਕਟ ਚਰਚ ਤੇ ਬਾਈਬਲ ਵਿੱਚ ਵਿਸ਼ਵਾਸ਼ ਕਰਦਾ ਸੀ। ਉਨ੍ਹਾਂ ਦਾ ਮੁਕਤੀ ਪਾ ਲੈਣ ਦਾ ਪੱਕਾ ਯਕੀਨ ਸੀ। ਇਹ ਵਿਸ਼ਵਾਸ਼ ਉਨ੍ਹਾਂ ਦੇ ਮੁਸਕਲਾਂ ਭਰੇ ਜੀਵਨ ਨੂੰ ਸ਼ਾਂਤੀ ਦਿੰਦਾ ਸੀ। ਉਨ੍ਹਾਂ ਦੀ ਦੁਨਿਆਵੀ ਪਦਾਰਥਾਂ ਤੇ ਧਨ ਦੌਲਤ ਵਿੱਚ ਕੋਈ ਦਿਲਚਸਪੀ ਨਹੀਂ ਸੀ। ਫੈਰਾਡੇ ਵੀ ਇਸ ਸੈਕਟ ਦਾ ਪੱਕਾ ਮੈਂਬਰ ਸੀ। ਜਿਮ ਬਾਗੌਟ ਨੇ 1991 ਦੇ ਨਿਊ ਸਾਇੰਟਿਸਟ ਵਿੱਚ ਲਿਖਿਆ - ਬਾਈਬਲ ਦੀ ਪੜ੍ਹਾਈ ਤੇ ਕੁਦਰਤ ਦੇ ਨਿਯਮਾਂ ਦੀ ਖੋਜ ਨੂੰ ਉਹ ਇੱਕੋ ਜਿਹਾ ਸਮਝਦਾ।

ਫੈਰਾਡੇ ਨੇ ਸਕੂਲ ਵਿੱਚੋਂ ਸਿਰਫ ਪੜ੍ਹਣ ਲਿਖਣ ਤੇ ਗਿਣਤੀ ਕਰਨ ਤੱਕ ਹੀ ਪੜ੍ਹਾਈ ਕੀਤੀ। ਆਪਣੇ ਮਾੜੇ ਆਰਥਕ ਪਿਛੋਕੜ ਕਾਰਣ ਉਹ ਇਸ ਤੋਂ ਅੱਗੇ ਨਾ ਪੜ੍ਹ ਸਕਿਆ। 1804 ਵਿੱਚ ਉਸਨੇ ਜਾਰਜ ਰਿਬੇਊ ਕੋਲ ਕਿਤਾਬਾਂ ਦੀਆਂ ਜਿਲਦਾਂ ਬੰਨਣ ਦਾ ਕੰਮ ਸ਼ੁਰੂ ਕੀਤਾ। ਇਸ ਤੋਂ ਬਿਨਾਂ ਕਿਰਾਏ ਤੇ ਅਖਬਾਰ ਪੜ੍ਹਣ ਵਾਲਿਆਂ ਨੂੰ ਅਖ਼ਬਾਰਾਂ ਦੇਣ ਤੇ ਫਿਰ ਵਾਪਸ ਲੈ ਕੇ ਆਉਣ ਦਾ ਕੰਮ ਵੀ ਉਸ ਦੇ ਜਿੰਮੇ ਸੀ। ਰਿਬੇਊ ਇੱਕ ਨੇਕ ਇਨਸਾਨ ਸੀ। ਉਸਨੇ ਫੈਰਾਡੇ ਨੂੰ ਇੱਕ ਸਾਲ ਬਾਅਦ ਤਰੱਕੀ ਦੇ ਦਿੱਤੀ। ਫੈਰਾਡੇ ਨੇ ਆਪਣੀਆਂ ਲਿਖਤਾਂ ਦੇ ਕਈ ਖਰੜਿਆਂ ਦੀਆਂ ਜਿਲਦਾਂ ਵੀ ਆਪ ਹੀ ਬੰਨ੍ਹੀਆਂ ਜਿਨ੍ਹਾਂ 'ਚੋਂ ਕਈ ਅਜੇ ਵੀ ਸੰਭਾਲੀਆਂ ਹੋਈਆਂ ਹਨ। ਫੈਰਾਡੇ ਜਾਰਜ ਰਿਬੇਊ ਕੋਲ ਹੀ ਰਹਿੰਦਾ ਸੀ। ਫੈਰਾਡੇ ਜਿਲਦਾਂ ਬੰਨ੍ਹਣ ਲਈ ਆਈਆਂ ਕਈ ਕਿਤਾਬਾਂ ਨੂੰ ਆਪ ਵੀ ਪੜ੍ਹਦਾ ਸੀ। ਇਨ੍ਹਾਂ ਚੋਂ ਦੋ ਕਿਤਾਬਾਂ ਨੇ ਉਸਨੂੰ ਖਾਸ ਤੌਰ ਤੇ ਪ੍ਰਭਾਵਿਤ ਕੀਤਾ। ਉਹ ਲਿਖਦਾ ਹੈ ਕਿ ਇਨਸਾਈਕਲੋਪੀਡੀਆ ਬ੍ਰਿਟਾਨਿਕਾ 'ਚੋਂ ਮੈਨੂੰ ਬਿਜਲੀ ਬਾਰੇ ਪਹਿਲਾ ਵਿਚਾਰ ਮਿਲਿਆ। ਮਿ. ਮਾਰਸੈੱਟ ਦੀ ਕੈਮਿਸਟਰੀ ਤੇ ਵਿਚਾਰ ਚਰਚਾ ਨੇ ਮੇਰੇ ਲਈ ਇਸ ਸਾਇੰਸ ਦੀ ਬੁਨਿਆਦ ਰੱਖੀ। ਇਸ ਸਮੇ. ਵਿਚ ਉਸ ਦਾ ਵਾਹ ਸ਼ਹਿਰੀ ਦਾਰਸ਼ਨਿਕ ਸਮਾਜ ਜੋ ਕਿ ਆਤਮ ਚਿੰਤਨ ਲਈ ਬਣਾਈ ਨੌਜਵਾਨਾਂ ਦੀ ਸੰਸਥਾ ਸੀ, ਨਾਲ ਪਿਆ। ਇਸ ਸੰਸਥਾ ਨੇ ਵਿਗਿਆਨਕ ਵਿਸ਼ਿਆਂ ਤੇ ਸ਼ਾਮ ਨੂੰ ਭਾਸ਼ਣਾਂ ਦੀ ਇੱਕ ਲੜੀ ਚਲਾਈ।

1812 ਵਿੱਚ ਫੈਰਾਡੇ ਇਸ ਸੰਸਥਾ ਦਾ ਮੈਂਬਰ ਬਣ ਗਿਆ। ਮੈਂਬਰਸ਼ਿਪ ਦਾ ਇੱਕ ਸ਼ਿਲਿੰਗ ਉਸਦੇ ਭਰਾ ਨੇ ਦਿੱਤਾ। ਫੈਰਾਡੇ ਨੂੰ ਦੋ ਸਾਲਾਂ ਤੱਕ ਅਲੱਗ ਅਲੱਗ ਵਿਗਿਆਨਕ ਵਿਸ਼ਿਆਂ ਤੇ ਭਾਸ਼ਣ ਸੁਨਣ ਦਾ ਮੌਕਾ ਮਿਲਿਆ। ਇੱਥੇ ਬਣੀਆਂ ਕਈ ਦੋਸਤੀਆਂ 'ਚੋਂ ਦੋ ਵਿਅਕਤੀਆਂ ਨੇ ਉਸਦੇ ਅੰਗਰੇਜ਼ੀ ਦੀ ਵਿਆਕਰਨ ਤੇ ਗੱਲਬਾਤ ਦਾ ਤਰੀਕਾ ਸੁਧਾਰਨ ਵਿੱਚ ਸਹਾਇਤਾ

ਕੀਤੀ। ਫੈਰਾਡੇ ਨੇ ਇਸ ਸਾਰੇ ਦੇ ਚਾਰ ਖਰੜੇ ਤਿਆਰ ਕੀਤੇ ਤੇ ਜਿਲਦ ਬੰਧ ਕੀਤੇ। ਰਿਬੋਊ ਨੇ ਫੈਰਾਡੇ ਦੀ ਵਿਗਿਆਨ ਵਿੱਚ ਦਿਲਚਸਪੀ ਨੂੰ ਉਤਸ਼ਾਹਿਤ ਕੀਤਾ। ਦਰਅਸਲ ਰਿਬੋਊ ਉਸਦੇ ਇਹ ਖਰੜੇ ਆਪਣੇ ਗਾਹਕਾਂ ਨੂੰ ਪੜ੍ਹਾਉਂਦਾ। ਰਿਬੋਊ ਦੇ ਇਨ੍ਹਾਂ ਗਾਹਕਾਂ 'ਚੋਂ ਇੱਕ ਏਨਾ ਪ੍ਰਭਾਵਿਤ ਹੋਇਆ ਕਿ ਉਹ ਇਹ ਖਰੜੇ ਆਪਣੇ ਪਿਤਾ ਨੂੰ ਪੜ੍ਹਾਉਣ ਲਈ ਉਧਾਰ ਲੈ ਗਿਆ। ਉਸਦਾ ਪਿਤਾ ਏਨਾ ਮੁਤਾਸਰ ਹੋਇਆ ਕਿ ਉਸਨੇ ਫੈਰਾਡੇ ਲਈ ਰੋਇਲ ਸੋਸਾਇਟੀ ਵਿਖੇ ਹੋਣ ਵਾਲੇ ਹੰਫਰੀ ਡੇਵੀ ਦੇ ਭਾਸ਼ਣਾਂ ਦੇ ਟਿਕਟ ਭੇਜ ਦਿੱਤੇ। ਫੈਰਾਡੇ ਨੇ ਹੰਫਰੀ ਦੇ ਚਾਰ ਲੈਕਚਰ ਸੁਣੇ ਅਤੇ ਨਾਲ ਨਾਲ ਸੰਖੇਪ ਵਿੱਚ ਲਿਖਦਾ ਗਿਆ। ਇਸ ਖਰੜੇ ਨੂੰ ਵੀ ਉਸਨੇ ਜਿਲਦ ਬੰਧ ਕਰਕੇ ਸਾਂਭ ਲਿਆ।

ਆਪਣੇ 21ਵੇਂ ਜਨਮ ਦਿਨ ਤੋਂ ਕੁਝ ਦਿਨ ਪਹਿਲਾਂ ਰਿਬੋਊ ਨਾਲ ਉਸਦੇ ਕੰਮ ਦੀ ਤਾਰੀਕ ਪੂਰੀ ਹੋ ਗਈ। ਫੈਰਾਡੇ ਚਾਹੁੰਦਾ ਸੀ ਕਿ ਅਗਲਾ ਕੰਮ ਵਿਗਿਆਨ ਦੇ ਖੇਤਰ ਵਿੱਚ ਕੀਤਾ ਜਾਵੇ ਪਰ ਵਿਦਿਅਕ ਯੋਗਤਾ ਦੀ ਘਾਟ ਕਾਰਣ ਇਹ ਕੰਮ ਅਸੰਭਵ ਜਾਪਦਾ ਸੀ। ਉਸਨੇ ਹਿੰਮਤ ਕਰਕੇ ਰੋਇਲ ਸੁਸਾਇਟੀ ਦੇ ਪ੍ਰਧਾਨ ਸਰ ਜੋਸੇਫ ਨੂੰ ਚਿੱਠੀ ਰਾਹੀਂ ਆਪਣੀ ਇੱਛਾ ਜਤਾਈ ਪਰ ਅੱਗੋਂ ਕੋਈ ਜੁਆਬ ਨਾ ਆਇਆ। ਹਾਰ ਕੇ ਫੈਰਾਡੇ ਨੇ ਇੱਕ ਹੋਰ ਜਿਲਦਾਂ ਬੰਨ੍ਹਣ ਵਾਲੇ ਕੋਲ ਨੌਕਰੀ ਕਰ ਲਈ। ਇੱਕ ਦਿਨ ਫਿਰ ਫੈਰਾਡੇ ਨੇ ਹੰਫਰੀ ਡੇਵੀ ਨੂੰ ਇੱਕ ਚਿੱਠੀ ਲਿਖੀ। ਚਿੱਠੀ ਨਾਲ ਉਸਨੇ ਡੇਵੀ ਦੇ ਭਾਸ਼ਣਾਂ ਦਾ ਖਰੜਾ ਵੀ ਲਗਾ ਦਿੱਤਾ। ਡੇਵੀ ਨੇ ਫੈਰਾਡੇ ਨਾਲ ਮੀਟਿੰਗ ਤੈਅ ਕਰ ਲਈ ਪਰ ਇਸ ਮੀਟਿੰਗ ਨੇ ਵੀ ਫੈਰਾਡੇ ਨੂੰ ਨਿਰਾਸ਼ ਹੀ ਕੀਤਾ। ਡੇਵੀ ਨੇ ਫੈਰਾਡੇ ਨੂੰ ਜਿਲਦਾਂ ਦਾ ਕੰਮ ਕਰੀ ਜਾਣ ਦੀ ਸਲਾਹ ਦਿੱਤੀ। ਕਿਉਂਕਿ ਵਿਗਿਆਨ ਅਜਿਹਾ ਖੇਤਰ ਹੈ ਜਿਸਦੀ ਸੇਵਾ ਵਿੱਚ ਸਮਰਪਿਤ ਹੋ ਜਾਣ ਵਾਲਿਆਂ ਨੂੰ ਵੀ ਇਹ ਪੈਸੇ ਪੱਖੋਂ ਗਰੀਬ ਹੀ ਰੱਖਦੀ ਹੈ।

1813 ਵਿੱਚ ਇੱਕ ਅਜਿਹੀ ਘਟਨਾ ਵਾਪਰੀ ਜਿਸ ਨੇ ਇਕ ਜਿਲਦਸਾਜ਼ ਨੂੰ ਆਪਣੇ ਸਮਿਆਂ ਦੇ ਮਹਾਨ ਵਿਗਿਆਨੀ ਵਿੱਚ ਬਦਲ ਦਿੱਤਾ। ਰੋਇਲ ਸੰਸਥਾ ਦਾ ਇੱਕ ਲੈਬਾਰਟਰੀ ਸਹਾਇਕ ਜਨਤਕ ਤੌਰ ਤੇ ਕਿਸੇ ਨਾਲ ਝਗੜਾ ਕਰ ਬੈਠਾ ਜਿਸਦੇ ਸਿੱਟੇ ਵਜੋਂ ਉਸਨੂੰ ਕੱਢ ਦਿੱਤਾ ਗਿਆ। ਹੰਫਰੀ ਡੇਵੀ ਨੇ ਉਸਦੀ ਜਗ੍ਹਾ ਫੈਰਾਡੇ ਨੂੰ ਰੱਖ ਲਿਆ। ਫੈਰਾਡੇ ਨੂੰ ਭਾਵੇ. ਇਹ ਤਨਖਾਹ ਜਿਲਦ ਸਾਜ਼ ਦੇ ਤੌਰ ਤੇ ਮਿਲਦੀ ਤਨਖਾਹ ਤੋਂ ਕਾਫੀ ਘੱਟ ਲੱਗੀ ਪਰ ਆਪਣੇ ਪਸੰਦ ਦਾ ਕੰਮ ਮਿਲਣ ਕਰਕੇ ਉਸਨੇ ਝੱਟ ਹਾਂ ਕਰ ਦਿੱਤੀ। ਅਕਤੂਬਰ 1813 ਵਿੱਚ ਹੰਫਰੀ ਡੇਵੀ ਨੇ ਵਿਗਿਆਨ ਦੇ ਕੰਮਾਂ ਲਈ ਯੂਰਪ ਦੀ ਯਾਤਰਾ ਤੇ ਜਾਣਦੀ ਯੋਜਨਾ ਬਣਾਈ। ਡੇਵੀ ਨੇ ਫੈਰਾਡੇ ਨੂੰ ਆਪਣੇ ਨਾਲ ਸਹਾਇਕ ਦੇ ਤੌਰ ਤੇ ਲਿਜਾਣ ਦੀ ਪੇਸ਼ਕਸ਼ ਕੀਤੀ। ਇਸ ਤੋਂ ਪਹਿਲਾਂ ਕਦੇ ਫੈਰਾਡੇ ਨੇ 12 ਕਿ.ਮੀ. ਤੋਂ ਵੱਧ ਦਾ ਸਫਰ ਨਹੀਂ ਕੀਤਾ ਸੀ। 18 ਮਹੀਨਿਆਂ ਦੇ ਟੂਰ ਦੌਰਾਨ ਫੈਰਾਡੇ ਨੇ ਡੇਵੀ ਦੇ ਨਿੱਜੀ ਨੌਕਰ ਦੇ ਤੌਰ ਦੇ ਵੀ ਕੰਮ ਕੀਤਾ। ਮਿਸਜ਼ ਡੇਵੀ ਨੇ ਫੈਰਾਡੇ ਨਾਲ ਕਾਫੀ ਬੁਰਾ ਵਿਹਾਰ ਕੀਤਾ। ਬੇਸ਼ੁਮਾਰ ਅਸੁਵਿਧਾਵਾਂ ਦੇ ਬਾਵਜੂਦ ਫੈਰਾਡੇ ਨੇ ਇਸ ਯਾਤਰਾ ਦਾ ਖੂਬ ਆਨੰਦ ਮਾਣਿਆ। ਫੈਰਾਡੇ ਨੇ ਆਪਣੀ ਯਾਤਰਾ ਦਾ ਪੂਰਾ ਰਿਕਾਰਡ ਰੱਖਿਆ। ਉਸ ਨੂੰ ਇਸ ਯਾਤਰਾ ਦੌਰਾਨ ਮਸ਼ਹੂਰ ਹਸਤੀਆਂ ਨੂੰ ਮਿਲਣ, ਯੂਰਪ ਦੀਆਂ ਪ੍ਰਯੋਗਸ਼ਾਲਾਵਾਂ ਵਿੱਚ ਪ੍ਰਯੋਗ ਕਰਨ ਦਾ ਮੌਕਾ ਮਿਲਿਆ। ਇਸ ਯਾਤਰਾ ਨੇ ਉਸਦੀ ਅਧੂਰੀ ਸਿੱਖਿਆ ਦੇ ਘਾਟੇ ਨੂੰ ਪੂਰਾ ਕਰ ਦਿੱਤਾ।

1815 ਵਿੱਚ ਆਪਣੀ ਯਾਤਰਾ ਦੀ ਲੰਡਨ ਵਾਪਸੀ ਤੇ ਰੋਇਲ ਸੰਸਥਾ ਵਿੱਚ ਉਸਨੂੰ ਸਹਾਇਕ ਦੁਬਾਰਾ ਰੱਖ ਲਿਆ। ਹੁਣ ਉਸਦੇ ਕੰਮਾਂ ਵਿੱਚ ਰਸਾਇਣ ਵਿਗਿਆਨ ਦੇ ਪ੍ਰਯੋਗ ਕਰਨੇ ਵੀ ਸ਼ਾਮਲ ਹੋ ਗਏ। ਉਸ ਰਸਾਇਣ ਵਿਗਿਆਨੇ ਦੇ ਵਿਸ਼ਿਆਂ ਤੇ ਭਾਸ਼ਣ ਦੇਣ ਲੱਗਿਆਂ। 1816 ਵਿੱਚ ਉਸਦਾ ਪਹਿਲਾ ਪੇਪਰ ਛਪਿਆ। ਉਸਦੀ ਕੰਮ ਕਰਨ ਦੀ ਯੋਗਤਾ ਨੂੰ ਦੇਖਦਿਆਂ ਹੋਇਆਂ ਪ੍ਰਯੋਗਸ਼ਾਲਾ ਵਿੱਚ ਉਸਦੀਆਂ ਜਿੰਮੇਵਾਰੀਆਂ ਵਧਾ ਦਿੱਤੀਆਂ ਗਈਆਂ। 1825 ਵਿੱਚ ਡੇਵੀ ਦੀ ਬਿਮਾਰੀ ਦੀ ਹਾਲਤ ਵਿੱਚ ਫੈਰਾਡੇ ਨੂੰ ਉਸਦੀ ਥਾਂ ਤੇ ਪ੍ਰਯੋਗਸ਼ਾਲਾ ਵਿੱਚ ਪੂਰੀ ਤਰ੍ਹਾਂ ਕੰਮ ਕਰਨ ਦਾ ਮੌਕਾ ਮਿਲਿਆ।

1822 ਵਿੱਚ ਉਸਨੇ ਪਹਿਲੀ ਵਾਰ ਸਟੀਲ ਦੀ ਅਲਾਏ (ਮਿਸ਼ਰਤ ਧਾਂਤ) ਬਣਾਈ। 1823 ਵਿੱਚ ਉਸਨੇ ਕਲੋਰੀਨ ਗੈਸ ਨੂੰ ਤਰਲ ਵਿੱਚ ਬਦਲਿਆ। ਫੈਰਾਡੇ ਦੀਆਂ ਲਾਮਿਸਾਲ ਖੋਜਾਂ ਚੋਂ ਬੈਂਜ਼ੀਨ ਦੀ ਖੋਜ-1825, ਮੈਗਨੈਟੋ ਇਲੈਕਟ੍ਰਿਕ ਇੰਡਕਸ਼ਨ ਆਦਿ ਹਨ। 1827 ਵਿੱਚ ਉਸਦੀ ਪਹਿਲੀ ਕਿਤਾਬ ਛਪੀ। 1833 ਤੱਕ ਉਸਦੇ ਲਾਸਾਨੀ ਕੰਮ ਨੂੰ ਦੇਖਦਿਆਂ ਹੋਇਆਂ ਸਪੈਸ਼ਲ ਚੇਅਰ ਸਥਾਪਤ ਕਰ ਦਿੱਤੀ।

ਇੱਕ ਰਸਾਇਣ ਵਿਗਿਆਨੀ ਦੇ ਨਾਲ ਨਾਲ ਉਸਨੇ ਬਿਜਲਈ ਤੇ ਚੁੰਬਕੀ ਵਰਤਾਰਿਆਂ ਤੇ ਵੀ ਪ੍ਰਯੋਗ ਕੀਤੇ। 1831, 1833 ਤੇ 1845 ਵਿੱਚ ਉਸਦੇ ਬਿਜਲਈ ਸੰਸਲੇਸ਼ਣ ਸਮੇਤ ਕਈ ਵਿਸ਼ਿਆਂ ਤੇ ਪੇਪਰ ਛਪੇ। 1820 ਵਿੱਚ ਔਇਰਸਟਡ ਨੇ ਪ੍ਰਯੋਗ ਰਾਹੀਂ ਸਾਬਤ ਕੀਤਾ ਕਿ ਇਕ ਬਿਜਲੀ ਦੀ ਧਾਰਾ ਚੁੰਬਕੀ ਖੇਤਰ

ਪੈਦਾ ਕਰ ਦਿੰਦੀ ਹੈ। ਇਸ ਪ੍ਰਯੋਗ ਤੋਂ ਉਤੇਜਤ ਹੋ ਕੇ ਫੈਰਾਡੇ ਨੇ ਇਹ ਪ੍ਰਯੋਗ ਖੁਦ ਆਪਣੀ ਪ੍ਰਯੋਗਸ਼ਾਲਾ ਵਿੱਚ ਕਰ ਕੇ ਦੇਖਿਆ। ਇਸ ਪ੍ਰਯੋਗ ਨੂੰ ਅੱਗੇ ਵਧਾਉਂਦਿਆਂ ਫੈਰਾਡੇ ਨੇ ਬਿਜਲੀ ਦੀ ਤਾਰ ਨੂੰ ਇੱਕ ਸਥਿਰ ਚੁੰਬਕ ਦੁਆਲੇ ਘੁੰਮਾ ਦਿੱਤਾ। ਇਹ ਦੁਨੀਆਂ ਦੀ ਸਭ ਤੋਂ ਸਾਦੀ ਤੇ ਪਹਿਲੀ ਮੋਟਰ ਸੀ। ਫੈਰਾਡੇ ਦੇ ਇਸ ਪ੍ਰਯੋਗ ਤੋਂ 60 ਸਾਲ ਬਾਅਦ ਯੂਰਪ ਦੇ ਅਨੇਕਾਂ ਸ਼ਹਿਰਾਂ ਵਿੱਚ ਬਿਜਲੀ ਰੇਲਗੱਡੀਆਂ ਦੌੜਣ ਲੱਗੀਆਂ।

ਆਪਣੇ ਇਸ ਪ੍ਰਯੋਗ ਤੋਂ ਬਾਦ ਫੈਰਾਡੇ ਚੁੰਬਕਤਾ ਤੋਂ ਬਿਜਲੀ ਬਣਾਉਂਣਾ ਚਾਹੁੰਦਾ ਸੀ। ਇਹ ਤਜਰਬਾ ਪਹਿਲੇ ਤਜਰਬੇ ਤੋਂ ਉਲਟ ਸੀ। 1831 ਵਿੱਚ ਉਸ ਨੇ ਇਹ ਸਾਬਤ ਕਰ ਦਿੱਤਾ ਕਿ ਜੇਕਰ ਇਕ ਚੁੰਬਕ ਨੂੰ ਇਕ ਤਾਰ ਦੇ ਨਜ਼ਦੀਕ ਘੁੰਮਾਇਆ ਜਾਵੇ ਜਾਂ ਇਕ ਸਥਿਰ ਚੁੰਬਕ ਦੇ ਨਜ਼ਦੀਕ ਇਕ ਤਾਰ ਨੂੰ ਹਿਲਾਇਆ ਜਾਵੇ ਤਾਂ ਤਾਰ ਵਿਚ ਬਿਜਲੀ ਪੈਦਾ ਹੋ ਜਾਂਦੀ ਹੈ। ਉਸ ਦੀ ਇਸ ਖੋਜ ਨੇ ਡਾਇਨਮੋ ਜਾਂ ਜਨਰੇਟਰ ਦੀ ਖੋਜ ਲਈ ਆਧਾਰ ਤਿਆਰ ਕਰ ਦਿੱਤਾ। ਉਸਨੇ ਇਹ ਵੀ ਤਜ਼ਰਬਾ ਕੀਤਾ ਕਿ ਜੇਕਰ ਤਾਰ ਤੇ ਚੁੰਬਕ ਦੋਵੇਂ ਸਥਿਰ ਰਹਿਣ ਤਾਂ ਬਿਜਲੀ ਪੈਦਾ ਨਹੀਂ ਹੁੰਦੀ। ਇਹ ਬਿਜਲੀ ਦੇ ਜਨਰੇਟਰ ਦਾ ਮੂਲ ਸਿਧਾਂਤ ਸੀ। ਹਾਲਾਂਕਿ ਇਕ ਅਮਰੀਕਨ ਭੌਤਿਕ ਵਿਗਿਆਨੀ ਜੋਸੇਫ ਹੈਨਰੀ ਨੇ ਵੀ ਇਸ ਵਿਚਾਰ ਦਾ ਪ੍ਰਗਟਾਵਾ ਕੀਤਾ ਸੀ ਪਰ ਉਸਨੇ ਆਪਣੇ ਵਿਚਾਰ ਨੂੰ ਛਪਵਾਇਆ ਨਹੀਂ ਸੀ। ਦੂਜੇ ਪਾਸੇ ਫੈਰਾਡੇ ਨੇ ਆਪਣੀ ਖੋਜ ਨੂੰ ਇੱਕ ਚਿੱਤ ਹੋ ਕੇ ਜਾਰੀ ਰੱਖਿਆ ਅਤੇ ਗਲੋਬਲ ਪ੍ਰਵਾਨਗੀ ਲਈ ਛਪਵਾਇਆ ਇਸ ਲਈ ਇਸ ਖੋਜ ਦਾ ਸਿਹਰਾ ਫੈਰਾਡੇ ਸਿਰ ਬੱਝਿਆ। ਹੈਨਰੀ ਨੇ ਵੀ ਇਸ ਨੂੰ ਪ੍ਰਵਾਨ ਕਰ ਲਿਆ।

ਕਿਹਾ ਜਾਂਦਾ ਹੈ ਕਿ ਉਦੋਂ ਦੇ ਬ੍ਰਿਟਿਸ਼ ਪ੍ਰਧਾਨ ਮੰਤਰੀ ਸਰ ਰੌਬਰਟ ਪੀਲ ਨੇ ਇਸ ਪ੍ਰਯੋਗ ਨੂੰ ਦੇਖਕੇ ਫੈਰਾਡੇ ਨੂੰ ਪੁੱਛਿਆ ਸੀ ਕਿ ਇਸ ਖੋਜ ਦਾ ਕੀ ਫਾਇਦਾ ਹੋਵੇਗਾ ਤਾਂ ਫੈਰਾਡੇ ਨੇ ਕਿਹਾ ਕਿ ਅੱਜ ਮੈਂ ਕੱਝ ਨਹੀਂ ਕਹਿ ਸਕਦਾ। ਪਰ ਇਕ ਦਿਨ ਆਵੇਗਾ ਜਦੋਂ ਤੁਹਾਨੂੰ ਇਸ ਖੋਜ ਤੋਂ ਹੋਣ ਵਾਲੇ ਫਾਇਦਿਆਂ ਲਈ ਲੋਕਾਂ ਤੇ ਟੈਕਸ ਲਾਉਣਾ ਪਵੇਗਾ। ਦਰਅਸਲ ਫੈਰਾਡੇ ਨੇ ਆਪਣੀਆਂ ਖੋਜਾ ਨੂੰ ਵਿਹਾਰਕ ਵਰਤੋਂ ਯੋਗ ਬਣਾਉਣ ਲਈ ਕਦੇ ਦਿਲਚਸਪੀ ਨਹੀਂ ਲਈ। ਸਗੋਂ ਚੁੰਬਕ ਤੇ ਬਿਜਲੀ ਦਾ ਆਪਸ ਵਿੱਚ ਕੀ ਸੰਬੰਧ ਹੈ। ਉਹਦੀ ਇਸ ਗੱਲ ਵਿੱਚ ਡੂੰਘੀ ਦਿਲਚਸਪੀ ਸੀ।

1834 ਵਿੱਚ ਕੀਤੀ ਬਿਜਲਈ ਸੰਸਲੇਸ਼ਣ ਦੇ ਨਿਯਮਾਂ ਦੀ ਖੋਜ ਨੇ ਬਿਜਲਈ ਰਸਾਇਣਕ ਟੈਕਨੋਲੋਜੀ ਤੇ ਉਦਯੋਗਾਂ ਲਈ ਰਾਹ ਪੱਧਰਾ ਕਰ ਦਿੱਤਾ। ਆਪਣੇ ਦੋਸਤ ਵੈਵੈਲ ਨਾਲ ਮਿਲਕੇ ਉਸਨੇ ਕਈ ਨਵੇਂ ਸ਼ਬਦਾਂ ਦਾ ਨਾਮਕਰਣ ਕੀਤਾ। ਜਿਵੇਂ ਐਨੋਡ, ਕੈਥੋਡ ਆਇਨ, ਇਲੈਕਟ੍ਰੋਲਾਈਟ ਅਤੇ ਇਲੈਕਟ੍ਰੋਡ। ਬਿਜਲਈ ਅਤੇ ਚੁੰਬਕੀ ਬਲਾਂ ਬਾਰੇ ਫੀਲਡ ਸ਼ਬਦ ਦੀ ਧਾਰਨਾ ਪਹਿਲੀ ਵਾਰ ਫੈਰਾਡੇ ਨੇ ਦਿੱਤੀ। ਆਮ ਲੋਕਾਂ ਲਈ ਵਿਗਿਆਨਕ ਭਾਸ਼ਾ ਮੁਸ਼ਕਿਲ ਹੋਣ ਦੇ ਬਾਵਜੂਦ ਫੈਰਾਡੇ ਦਾ ਇਸਨੂੰ ਲੋਕਾਂ ਵਿੱਚ ਪ੍ਰਚਲਤ ਕਰਨ ਦਾ ਅਥਾਹ ਗੁਣ ਮੌਜੂਦ ਸੀ। ਰੋਇਲ ਸੰਸਥਾ ਦੀ ਸਹਾਇਤਾ ਨਾਲ ਫੈਰਾਡੇ ਨੇ ਸ਼ੁਕਰਵਾਰ ਨੂੰ ਸ਼ਾਮ ਦੀਆਂ ਮੀਟਿੰਗਾਂ ਦੀ ਇੱਕ ਲੜੀ ਚਲਾਈ। ਬਾਅਦ ਵਿੱਚ ਇਹ ਸ਼ੁਕਰਵਾਰ ਸ਼ਾਮ ਦੀ ਕਥਾ ਦੇ ਨਾਮ ਨਾਲ ਮਸ਼ਹੂਰ ਹੋ ਗਈ। ਇਹ ਕਥਾ ਸੁਣਨ ਲਈ ਨਿਸ਼ਚਿਤ ਫੀਸ ਰੱਖੀ ਗਈ ਸੀ। ਇਸ ਵਿੱਚ ਆਮ ਲੋਕਾਂ ਨੂੰ ਵਿਗਿਆਨ ਦੀਆਂ ਨਵੀਆਂ ਖੋਜਾਂ ਦੀ ਜਾਣਕਾਰੀ ਦਿੱਤੀ ਜਾਂਦੀ ਸੀ। 1825 ਤੋਂ 1862 ਤੱਕ ਫੈਰਾਡੇ ਨੇ ਕੋਈ ਸੌ ਤੋਂ ਉੱਪਰ ਭਾਸ਼ਣ ਦਿੱਤੇ। ਇਹ ਪ੍ਰੰਪਰਾ ਅੱਜ ਵੀ ਜਾਰੀ ਹੈ। 1826 ਵਿੱਚ ਕ੍ਰਿਸਮਿਸ ਦੇ ਮੌਕੇ ਤੇ ਫੈਰਾਡੇ ਨੇ ਸਿਰਫ ਬੱਚਿਆਂ ਲਈ ਭਾਸ਼ਣਾਂ ਦੀ ਛੇ ਰੋਜਾ ਲੜੀ ਚਲਾਈ। ਛੇ ਦਿਨਾਂ ਵਿੱਚ ਉਸਨੇ 19 ਲੈਕਚਰ ਦਿੱਤੇ। ਇਨ੍ਹਾਂ ਵਿੱਚੋਂ ਦੋ, 'ਮੋਮਬੱਤੀ ਦਾ ਰਸਾਇਣਕ ਇਤਿਹਾਸ' ਤੇ 'ਪਦਾਰਥ ਵਿਚਲੇ ਵੱਖਰੇ ਵੱਖਰੇ ਬਲ' ਬਾਅਦ ਵਿੱਚ ਛਪਵਾਏ ਗਏ। ਇਹ ਫੈਰਾਡੇ ਦੀਆਂ ਕਲਾਸਿਕ ਕਿਰਤਾਂ ਬਣ ਗਈਆਂ। ਫੈਰਾਡੇ ਦੇ ਇਹ ਸਾਰੇ ਭਾਸ਼ਣਾਂ ਨੇ ਵਿਗਿਆਨ ਦੀਆਂ ਅਦਭੁਤ ਗੱਲਾਂ ਆਮ ਲੋਕਾਂ ਤੱਕ ਪਹੁੰਚਾਈਆਂ। ਉਹ ਕੋਈ ਜਨਮ ਜਾਤ ਵਕਤਾ ਨਹੀਂ ਸੀ। ਸਗੋਂ ਉਸਨੇ ਇਹ ਗੁਣ ਸਖਤ ਮਿਹਨਤ ਨਾਲ ਹਾਸਲ ਕੀਤਾ ਅਤੇ ਹੁਣ ਉਹ ਮਹਾਨ ਵਕਤਾ ਬਣ ਚੁੱਕਾ ਸੀ।

ਬਾਕੀ ਦੀ ਸਾਰੀ ਜ਼ਿੰਦਗੀ ਫੈਰਾਡੇ ਨੇ ਰੋਇਲ ਸੰਸਥਾ ਨਾਲ ਕੰਮ ਕੀਤਾ। ਫੈਰਾਡੇ ਨੇ ਸੰਸਥਾ ਲਈ ਫੰਡ ਜੁਟਾਉਣ ਲਈ ਹਰ ਸੰਭਵ ਯਤਨ ਕੀਤਾ। ਸੰਸਥਾ ਦਾ ਅਹਿਸਾਨ ਮੰਨਦਿਆਂ 1827 ਵਿੱਚ ਉਸਨੇ ਲੰਡਨ ਯੂਨੀਵਰਸਿਟੀ ਦੇ ਚੇਅਰ ਆਫ ਕੈਮਿਸਟਰੀ ਦੀ ਪੇਸ਼ਕਸ਼ ਠੁਕਰਾ ਦਿੱਤੀ। 25 ਅਗਸਤ 1867 ਨੂੰ ਉਸਦੀ ਮੌਤ ਹੋ ਗਈ। ਉਸਦੀਆਂ ਇੱਛਾਵਾਂ ਦੇ ਮੁਤਾਬਕ ਉਸਨੂੰ ਹਾਈਗੇਟ ਸਿਮਿਟਰੀ ਵਿੱਚ ਦਫਨਾ ਦਿੱਤਾ ਗਿਆ। ਉਸਦੀ ਕਬਰ ਮਹਾਨ ਕਾਰਲ ਮਾਰਕਸ ਦੀ ਕਬਰ ਦੇ ਨਜ਼ਦੀਕ ਹੀ ਹੈ। ਸੰਨ 1991 ਨੂੰ ਉਸਦੀ ਦੂਜੀ ਜਨਮ ਸ਼ਤਾਬਦੀ ਮੌਕੇ ਉਸਦੀ ਯਾਦ ਵਿੱਚ ਡਾਕ ਟਿਕਟ ਜਾਰੀ ਕੀਤੀ ਗਈ। ਇੱਕ ਖਾਸ ਪ੍ਰੋਗਰਾਮ ਕਰਕੇ ਵੀਹ ਪੌਂਡ ਦੇ ਨੋਟ ਤੇ ਵਿਲੀਅਮ ਸੈਕਸ਼ਪੀਅਰ ਦੀ ਥਾਂ ਉਸਦੀ ਫੋਟੋ ਅਤੇ ਦਸਤਖਤਾਂ ਨੂੰ ਥਾਂ ਦਿੱਤੀ ਗਈ।

ਅਨੁ: ਜਸਵੰਤ ਮੁਹਾਲੀ

# ਅੰਧਵਿਸ਼ਵਾਸ਼ਾਂ ਦਾ ਜੂੜ ਕਿਵੇਂ ਵੱਢੀਏ

ਲੇਖਕ- ਹੇਮ ਰਾਜ ਸਟੈਨੋਪ੍ਰਕਾਸ਼ਕ- ਤਰਕਸ਼ੀਲ ਸੁਸਾਇਟੀ ਪੰਜਾਬ ਮੁੱਲ- 15 ਰੁਪਏ



ਕਿਸੇ ਵੀ ਜਥੇਬੰਦੀ ਦੇ ਕੰਮਕਾਰ ਨੂੰ ਸੁਚਾਰੂ ਅਤੇ ਸਾਰਥਿਕ ਰੂਪ ਵਿੱਚ ਚਲਾਉਣ ਲਈ ਜਿੱਥੇ ਅਮਲੀ ਕਾਰਜਾਂ ਦੀ ਲੋੜ ਹੁੰਦੀ ਹੈ ਉਥੇ ਕਾਰਕੁੰਨਾਂ ਦੀ ਸਿਧਾਂਤਕ ਸੂਝ ਪਰਪੱਕ ਕਰਨ ਦੀ ਵੀ ਬਹੁਤ ਜਰੂਰਤ ਹੁੰਦੀ ਹੈ। ਸਿਧਾਂਤਕ ਤੌਰ 'ਤੇ ਸਪਸ਼ਟ ਸਮਝ ਹਾਸਲ ਕੀਤੇ ਬਿਨਾਂ ਗੁੰਝਲਦਾਰ ਸਮਾਜਿਕ ਹਾਲਤਾਂ ਵਿੱਚ ਅਮਲੀ ਕਾਰਗੁਜ਼ਾਰੀ ਸਹੀ ਦਿਸ਼ਾ ਵਿੱਚ ਨਹੀਂ ਚੱਲ ਸਕਦੀ। ਸਿਧਾਂਤਕ ਸਮਝ ਬਗੈਰ ਕਾਰਕੁੰਨ ਵੀ ਵਕਤੀ ਜੋਸ਼ ਤਹਿਤ ਕੁਝ ਦੇਰ ਕੰਮ ਕਰਨ ਤੋਂ ਬਾਅਦ ਦਿਲਚਸਪੀ ਗੁਆ ਕੇ ਗੈਰ-ਸਰਗਰਮ ਹੋ ਜਾਂਦੇ ਹਨ ਕਿਉਂਕਿ ਉਨ੍ਹਾਂ ਨੂੰ ਦਿਸਦੇ ਵਰਤਾਰਿਆਂ ਦੀ ਤਹਿ ਵਿੱਚ ਕੰਮ ਕਰਦੇ ਕਾਰਣਾਂ ਦੀ ਸਮਝ ਨਹੀਂ ਹੁੰਦੀ। ਉਹ ਗਲਤ ਵਰਤਾਰਿਆਂ ਦੇ ਦਿਸਦੇ ਬਾਹਰੀ ਰੂਪ ਨਾਲ ਲੜਦੇ ਹਨ ਪਰ ਜਦ ਉਹ ਵਰਤਾਰਾ ਮੁੜ ਮੁੜ ਉੱਠ ਖੜਦਾ ਹੈ ਤਾਂ ਨਿਰਾਸ਼ਾ ਦਾ ਸ਼ਿਕਾਰ ਹੋ ਜਾਂਦੇ ਹਨ। ਬਿਲਕੁਲ ਉਸੇ ਤਰ੍ਹਾਂ ਜਿਵੇਂ ਕਿਸੇ ਕਿਸਾਨ ਦਾ ਅਣਜਾਣ ਮੁੰਡਾ ਖੇਤ ਵਿਚੋਂ ਖੱਬਲ ਘਾਹ ਖਤਮ ਕਰਨ ਲਈ ਉਪਰੋਂ ਉਪਰੋਂ ਤਿੜਾਂ ਨੂੰ ਵੱਢ ਕੇ ਘਰ ਆ ਜਾਵੇ ਅਤੇ ਹਫਤੇ ਬਾਅਦ ਜਾ ਕੇ ਵੇਖੇ ਕਿ ਪਿਛੋਂ ਲੱਗੇ ਪਾਣੀ ਨਾਲ ਉਹ ਘਾਹ ਹੋਰ ਵੀ ਫੈਲਰ ਗਿਆ ਹੈ ਤਾਂ ਉਹ ਨਿਰਾਸ਼ ਹੀ ਹੋਵੇਗਾ, ਜਦ ਕਿ ਖੇਤੀ ਕਾਰਜਾਂ ਦੀ ਸੋਝੀ ਰੱਖਣ ਵਾਲਾ ਅਸਲ ਕਿਸਾਨ ਰੰਬੀ ਉਸ ਘਾਹ ਦੀਆਂ ਜੜ੍ਹਾਂ ਵਿੱਚ ਮਾਰੇਗਾ, ਫਿਰ ਪੁੱਟ ਕੇ ਪਾਸੇ ਇਕੱਠਾ ਕਰ ਕੇ ਸੁੱਕਣ ਲਈ ਛੱਡ ਦੇਵੇਗਾ ਅਤੇ ਉਹ ਘਾਹ ਖਤਮ ਕਰਨ ਵਿੱਚ ਸਫਲ ਵੀ ਹੋਵੇਗਾ।

ਇਸੇ ਤਰ੍ਹਾਂ ਤਰਕਸ਼ੀਲ ਕਾਰਕੁੰਨਾਂ ਨੂੰ ਵੀ ਅੰਧ-ਵਿਸ਼ਵਾਸਾਂ ਦੇ ਵਰਤਾਰੇ ਦੀਆਂ ਜੜ੍ਹਾਂ ਨੂੰ ਜਾਣਨ, ਪੁੱਟਣ ਅਤੇ ਸੁਕਾਉਣ ਦੀ ਲੋੜ ਹੈ। ਇਸ ਪ੍ਰਸੰਗ ਵਿੱਚ ਹੇਮ ਰਾਜ ਸਟੈਨੋ ਵੱਲੋਂ ਲਿਖੀ ਗਈ ਪੁਸਤਕ 'ਅੰਧ ਵਿਸ਼ਵਾਸ਼ਾਂ ਦਾ ਜੂੜ ਕਿਵੇਂ ਵੱਢੀਏ' ਇੱਕ ਮਹੱਤਵਪੂਰਨ ਕ੍ਰਿਤ ਹੈ। 48 ਸਫੇ ਦੀ ਇਸ ਛੋਟੀ ਜਿਹੀ ਪੁਸਤਕ ਵਿੱਚ ਇਹ ਦਰਸਾਇਆ ਗਿਆ ਹੈ ਕਿ ਸਮਾਜਿਕ ਪ੍ਰਬੰਧ ਕੀ ਹੁੰਦਾ ਹੈ? ਇਸ ਸਮਾਜਿਕ ਪ੍ਰਬੰਧ ਵਿੱਚੋਂ ਵਿਚਾਰਾਂ ਦੀ ਉਤਪਤੀ ਕਿਵੇਂ ਹੁੰਦੀ ਹੈ? ਸਮਾਜ ਦੇ ਅੱਡ ਅੱਡ ਵਰਗ ਕਿਸ ਤਰ੍ਹਾਂ ਅਲੱਗ ਅਲੱਗ ਵਿਚਾਰਾਂ ਨੂੰ ਜਨਮ ਦਿੰਦੇ ਅਤੇ ਫੈਲਾਉਂਦੇ ਹਨ, ਅੰਧਵਿਸ਼ਵਾਸੀ ਵਿਚਾਰ ਕਿਸ ਵਰਗ ਲਈ ਲਾਹੇਵੰਦ ਸਾਬਤ ਹੁੰਦੇ ਹਨ ਅਤੇ ਇਨ੍ਹਾਂ ਦਾ ਵਿਰੋਧ ਕਿਸ ਤਰ੍ਹਾਂ ਵਿਸ਼ਾਲ ਲੋਕਾਈ ਦੀ ਮੁਕਤੀ ਲਈ ਜਰੂਰੀ ਹੈ? ਇਸੇ ਤਰ੍ਹਾਂ ਧਰਮ ਅਤੇ ਫਿਰਕਾਪ੍ਰਸਤੀ ਦੇ ਸਮਾਜਿਕ ਆਧਾਰਾਂ ਬਾਰੇ ਕਾਫੀ ਸਪਸ਼ਟ ਕੀਤਾ ਗਿਆ ਹੈ।

ਪੁਸਤਕ ਵਿੱਚ ਨਾਸਤਿਕਤਾ ਦੀ ਧਾਰਨਾ ਬਾਰੇ ਕਾਫੀ ਵਿਸਥਾਰ ਵਿੱਚ ਸਪਸ਼ਟ ਕੀਤਾ ਗਿਆ ਹੈ ਕਿ ਇਕੱਲੀ ਨਾਸਤਿਕਤਾ ਹੀ ਕਾਫੀ ਨਹੀਂ ਹੈ। ਲੇਖਕ ਨੇ ਉਦਾਹਰਣਾਂ ਦੇ ਦੇ ਕੇ ਸਮਝਾਇਆ ਹੈ ਕਿ ਨਾਸਤਿਕ ਵਿਅਕਤੀ ਜੇ ਸਮਾਜਿਕ ਅਤੇ ਰਾਜਸੀ ਤੌਰ ਉੱਤੇ ਸਹੀ ਸੋਚ ਨਹੀਂ ਰੱਖਦਾ ਤਾਂ ਉਹ ਸਗੋਂ ਵਧੇਰੇ ਗਲਤ ਪਾਸੇ ਜਾ ਸਕਦਾ ਹੈ। ਇਸੇ ਤਰ੍ਹਾਂ ਰੈਸ਼ਨੇਲਿਸਟ ਵਿਚਾਰਧਾਰਾ ਦੀ ਮੂਲ ਧਾਰਨਾ ਕਿ ਹਰ ਕਾਰਜ ਦਾ ਕਾਰਣ ਹੁੰਦਾ ਹੈ, ਦੀ ਵੀ ਵਧੀਆ ਵਿਆਖਿਆ ਕੀਤੀ ਗਈ ਹੈ। ਸਪਸ਼ਟ ਕੀਤਾ ਗਿਆ ਹੈ ਕਿ ਜੋ ਕੁਝ ਵੀ ਵਾਪਰਦਾ ਹੈ ਉਸ ਪਿੱਛੇ ਕਾਰਣ-ਕਾਰਜ ਸਬੰਧਾਂ ਦੀ ਇੱਕ ਲੜੀ ਚਲਦੀ ਹੈ ਅਤੇ ਇਹ ਲੜੀ ਇਕਹਰੀ ਨਹੀਂ ਹੁੰਦੀ ਸਗੋਂ ਇੱਕ ਕਾਰਣ ਤੋਂ ਕਈ ਕਾਰਜ ਉਤਪੰਨ ਹੋ ਸਕਦੇ ਹਨ ਅਤੇ ਇੱਕੋ ਕਾਰਜ ਪਿੱਛੇ ਕਈ ਕਾਰਣ ਹੋ ਸਕਦੇ ਹਨ। ਸੋ ਇਥੇ ਇਹ ਗੱਲ ਮਹੱਤਵਪੂਰਨ ਹੁੰਦੀ ਹੈ ਕਿ ਕਾਰਨ-ਕਾਰਜ ਦੀ ਲੜੀ ਨੂੰ ਠੀਕ ਤਰ੍ਹਾਂ ਨਾਲ ਸਮਝਣ ਲਈ ਪਦਾਰਥਵਾਦੀ ਦ੍ਰਿਸ਼ਟੀਕੋਣ ਅਪਣਾਇਆ ਜਾਵੇ।

ਐਨੇ ਦਾਰਸ਼ਨਿਕ, ਰਾਜਸੀ ਅਤੇ ਸਮਾਜਿਕ ਵਿਸ਼ਿਆਂ ਨੂੰ ਬਹੁਤ ਥੋੜ੍ਹੇ ਪੰਨਿਆਂ ਵਿੱਚ ਪੇਸ਼ ਕਰਨ ਕਰ ਕੇ ਕੁਝ ਜਗ੍ਹਾ 'ਤੇ

ਜਿਆਦਾ ਸਾਧਾਰਣੀਕਰਨ ਵੀ ਹੋ ਗਿਆ ਹੈ। ਜਿਵੇਂ ਚੇਤਨਾ ਅਤੇ ਪਦਾਰਥ ਦਾ ਆਪਸੀ ਸਬੰਧ ਫਲਸਫੇ ਦਾ ਇੱਕ ਬੁਨਿਆਦੀ ਸਵਾਲ ਹੈ। ਤਰਕਸ਼ੀਲ ਲਹਿਰ ਦੇ ਕਾਰਕੁੰਨਾਂ ਵਾਸਤੇ ਇਸ ਦੀ ਸਹੀ ਸਮਝ ਹੋਣੀ ਬਹੁਤ ਜਰੂਰੀ ਹੈ ਕਿ ਕਿਵੇਂ ਚੇਤਨਾ ਇੱਕ ਖਾਸ ਤਰ੍ਹਾਂ ਨਾਲ ਜਥੇਬੰਦ ਪਦਾਰਥ (ਦਿਮਾਗ) ਦਾ ਗੁਣ ਹੈ ਅਤੇ ਕਿਵੇਂ ਇਹ ਬਾਹਰਮੁਖੀ ਪਦਾਰਥਕ ਸੰਸਾਰ ਦੀ ਅਸਲੀਅਤ ਵਿਚੋਂ ਵੱਖ ਵੱਖ ਰੂਪ ਧਾਰਦੀ ਹੈ ਅਤੇ ਕਿਵੇਂ ਇਹ ਮੋੜਵੇਂ ਰੂਪ ਵਿੱਚ ਪਦਾਰਥਕ ਸੰਸਾਰ ਨੂੰ ਤਬਦੀਲ ਕਰਨ ਵਿੱਚ ਰੋਲ ਕਰਦੀ ਹੈ। ਇਸ ਸਬੰਧ ਵਿੱਚ ਜਦ ਪਦਾਰਥ ਦੀ ਗੱਲ ਕੀਤੀ ਜਾਂਦੀ ਹੈ ਤਾਂ ਉਸ ਤੋਂ ਭਾਵ ਕੇਵਲ ਪਦਾਰਥਕ ਵਸਤਾਂ ਨਹੀਂ ਹੁੰਦੀਆਂ ਸਗੋਂ ਪੈਦਾਵਾਰ ਦੇ ਸੋਮੇ, ਸਾਧਨ ਅਤੇ ਪੈਦਾਵਾਰੀ ਸਬੰਧ ਆਦਿ ਸਭ ਕੁਝ ਆ ਜਾਂਦਾ ਹੈ। ਇਹ ਸਾਰਾ ਕੁਝ ਸਮਝਣ ਸਮਝਾਉਣ ਲਈ ਪੁਸਤਕ ਵਿੱਚ ਦਿੱਤਾ ਇੱਕ ਪੰਨਾ ਬਹੁਤ ਥੋੜ੍ਹਾਂ ਰਹਿ ਜਾਂਦਾ ਹੈ। ਅਜੋਕਾ ਸਮਾਜ ਜਿੰਨ੍ਹਾਂ ਗੁੰਝਲਦਾਰ ਹੋ ਗਿਆ ਹੈ, ਇਸਨੂੰ ਬਹੁਤ ਸਰਲ ਫਾਰਮੂਲਿਆਂ ਰਾਹੀਂ ਪੇਸ਼ ਨਹੀਂ ਕੀਤਾ ਜਾ ਸਕਦਾ। ਖੈਰ ਇਸ ਕਮੀ ਨੂੰ ਇਕਾਈਆਂ ਵਿੱਚ ਵਿਚਾਰ ਚਰਚਾ ਕਰਵਾਕੇ ਪੂਰਾ ਕੀਤਾ ਜਾ ਸਕਦਾ ਹੈ।

ਪੁਸਤਕ ਨੂੰ 10 ਚੈਪਟਰਾਂ ਵਿੱਚ ਵੰਡਿਆ ਗਿਆ ਹੈ ਜਿਨ੍ਹਾਂ ਵਿੱਚ ਵੱਖ ਵੱਖ ਵਿਸ਼ਿਆਂ ਨੂੰ ਛੂਹਿਆ ਗਿਆ ਹੈ। ਜੇ ਇੰਨ੍ਹਾਂ ਚੈਪਟਰਾਂ ਦੇ ਨਾਮ ਰੱਖ ਦਿਤੇ ਜਾਂਦੇ ਤਾਂ ਜਿਆਦਾ ਵਧੀਆ ਲਗਦਾ। ਜਿਵੇਂ ਚੈਪਟਰ ਨੰ. 6 ਲਿਖਣ ਦੀ ਬਜਾਏ ਇਥੇ 'ਧਰਮ ਅਤੇ ਫਿਰਕਾਪ੍ਰਸਤੀ' ਸਿਰਲੇਖ ਦਿੱਤਾ ਜਾ ਸਕਦਾ ਸੀ ਅਤੇ ਚੈਪਟਰ ਨੰ. 8 ਦਾ ਸਿਰਲੇਖ 'ਨਾਸਤਿਕਤਾ' ਬਣਦਾ ਸੀ, ਇਸ ਨਾਲ ਵਧੇਰੇ ਸਪਸ਼ਟਤਾ ਪੈਦਾ ਹੁੰਦੀ।

ਇਸ ਕਿਤਾਬਚੇ ਵਿਚ ਸਮਾਜ ਵਿੱਚ ਵਾਪਰ ਰਹੇ ਵਰਤਾਰਿਆਂ ਅਤੇ ਲੋਕਾਂ ਦੇ ਮਨਾਂ ਵਿੱਚ ਪੈਦਾ ਹੁੰਦੀਆਂ ਸੋਚਾਂ ਦਾ ਵਿਗਿਆਨਕ ਨਜ਼ਰੀਏ ਤੋਂ ਵਿਸ਼ਲੇਸ਼ਣ ਕਰਨ ਬਾਰੇ ਮੁਢਲੀ ਜਾਣਕਾਰੀ ਦਿੱਤੀ ਗਈ ਹੈ। ਲੋੜ ਹੈ ਕਿ ਇਸ ਸਿਧਾਂਤਕ ਪਹੁੰਚ ਨੂੰ ਰੋਜ਼ਾਨਾ ਜ਼ਿੰਦਗੀ ਦੇ ਅਨੁਭਵਾਂ ਨਾਲ ਹੋਰ ਵਿਸਥਾਰਦੇ ਹੋਏ ਹੋਰ ਨਵੀਆਂ ਲਿਖਤਾਂ ਰਾਹੀਂ ਪੇਸ਼ ਕੀਤਾ ਜਾਵੇ।

## ਮਜਾਹੀਆ ਟੱਪੇ

ਮਿਜ਼ਾਇਲ

ਦੇਖੋ ਦਾਗ 'ਤੀ ਮਿਜ਼ਾਇਲ ਹੈ ਵਿਗਿਆਨੀਆਂ,
ਦੂਰ ਤੱਕ ਮਾਰ ਕਰਨੀ, ਕਰਨੀ!
ਕਰ ਕੇ ਹਵਨ ਆਰਤੀ, ਦੇਵੀ ਚਰਨੀਂ!!

ਗ੍ਰਹਿਣ

ਕਿਦਾਂ ਲੱਗੇ ਚੰਦ ਸੂਰਜ ਗ੍ਰਹਿਣ,
ਬੱਚਿਆਂ ਨੂੰ ਪੜ੍ਹਾਇਆ ਟੀਚਰ, ਟੀਚਰ।
ਗ੍ਰਹਿਣ ਲੱਗੇ ਨਦੀ ਨ੍ਹਾਣ ਨੂੰ, ਲੱਭੇ ਨੀਕਰ॥

ਸੇਵਕ ਸਿੰਘ ਸਮੀਰੀਆ

## ਅਪੀਲ

ਸਮੂਹ ਤਰਕਸ਼ੀਲ ਸਾਥੀਆਂ ਨੂੰ ਅਪੀਲ ਕੀਤੀ ਜਾਂਦੀ ਹੈ ਕਿ ਵਿਆਹਾਂ, ਜਨਮ ਦਿਨ ਅਤੇ ਹੋਰ ਖੁਸ਼ੀ ਦੇ ਮੌਕਿਆਂ ਤੇ ਤਰਕਸ਼ੀਲ ਸੁਸਾਇਟੀ ਪੰਜਾਬ ਦੀਆਂ ਪੁਸਤਕਾਂ ਗਿਫਟ ਦੇ ਰੂਪ ਵਿੱਚ ਦੇਣ ਦੀ ਪਿਰਤ ਪਾਈ ਜਾਵੇ ਅਤੇ ਇਸ ਫੈਸਲੇ ਨੂੰ ਸੰਜੀਦਗੀ ਨਾਲ ਲਿਆ ਜਾਵੇ।

ਵੱਲੋਂ : ਸੂਬਾ ਕਮੇਟੀ

## ਅਪੀਲ

- 'ਤਰਕਸ਼ੀਲ' ਦੇ ਸਤੰਬਰ-ਅਕਤੂਬਰ ਅੰਕ ਲਈ ਰਚਨਾਵਾਂ 31 ਜੁਲਾਈ ਤੱਕ ਅਤੇ ਸਰਗਰਮੀਆਂ 10 ਅਗਸਤ ਤੱਕ ਭੇਜੀਆਂ ਜਾਣ।
- ਸਰਗਰਮੀਆਂ ਸੰਖੇਪ ਵਿੱਚ ਭੇਜੀਆਂ ਜਾਣ, ਪ੍ਰੈਸ ਨੋਟ ਨੂੰ ਮੈਗਜ਼ੀਨ ਲਈ ਸਰਗਰਮੀ ਭੇਜਣ ਦੇ ਰੂਪ ਵਿੱਚ ਨਾ ਵਰਤਿਆ ਜਾਵੇ।
- ਈ-ਮੇਲ ਰਾਹੀਂ ਮੈਟਰ ਭੇਜਣ ਵਾਸਤੇ ਸਤਲੁਜ ਫੌਂਟ ਦੀ ਹੀ ਵਰਤੋਂ ਕੀਤੀ ਜਾਵੇ। ਮੈਟਰ ਸਿੱਧਾ ਸੰਪਾਦਕ ਦੀ ਈ-ਮੇਲ ਤੇ ਭੇਜਿਆ ਜਾਵੇ।

ਵੱਲੋਂ : ਸੰਪਾਦਕ

# ਪੇਸ਼ ਕਦਮੀਆਂ

## ਨਾਟਕ '...ਤੇ ਦੇਵ ਪੁਰਸ਼ ਹਾਰ ਗਏ' ਦਾ ਮੰਚਨ

### ਇਕਾਈ ਬਠਿੰਡਾ

1. ਪਿੰਡ **ਕੁੱਤੀਵਾਲ** ਦੇ ਸਰਕਾਰੀ ਸੀਨੀਂ ਸੈਕੰਡਰੀ ਸਕੂਲ ਵਿਖੇ ਰੱਖੇ ਸਨਮਾਨ ਸਮਾਰੋਹ ਅਤੇ ਪਿੰਡ **ਮੰਡੀਕਲਾਂ** ਦੇ ਸਰਕਾਰੀ ਗਰਲਜ਼ ਸੀਨੀ. ਸੈਕੰਡਰੀ ਸਕੂਲ ਵਿੱਚ ਬੱਚਿਆਂ ਦੇ ਸਲਾਨਾ ਸਮਾਗਮ ਮੌਕੇ ਪੁਸਤਕ ਸਟਾਲਾਂ ਅਤੇ ਤਰਕਸ਼ੀਲ ਪ੍ਰਦਰਸ਼ਨੀ ਮਾ. ਗਿਆਨ ਸਿੰਘ ਅਤੇ ਪ੍ਰਿਤਪਾਲ ਹੁਰਾਂ ਨੇ ਲਾਈ ਅਤੇ ਤਰਕਸ਼ੀਲ ਸਾਹਿਤ ਬੱਚਿਆਂ ਅਤੇ ਅਧਿਆਪਕਾਂ ਹੱਥੀ ਪਹੁੰਚਾਇਆ।

2. ਪਿੰਡ **ਲਹਿਰਾ ਮੁਹੱਬਤ** ਵਿਖੇ ਇਨਕਲਾਬੀ ਕੇਂਦਰ ਪੰਜਾਬ ਵੱਲੋਂ ਤੇਈ ਮਾਰਚ ਦੇ ਸ਼ਹੀਦਾਂ ਦੀ ਯਾਦ ਵਿੱਚ ਕਰਵਾਏ ਨਾਟਕ ਮੇਲੇ ਮੌਕੇ ਸਾਹਿਤ ਸਟਾਲਾਂ ਰਾਮ ਸਿੰਘ ਨਿਰਮਾਣ, ਪ੍ਰਿਤਪਾਲ ਸਿੰਘ ਅਤੇ ਰਣਧੀਰ ਗਿੱਲ ਪੱਤੀ ਹੁਰਾਂ ਨੇ ਲਾਈਆਂ।

3. **ਤਲਵੰਡੀ ਸਾਬੋ** ਵਿਖੇ ਵਿਸਾਖੀ ਦੇ ਇਤਿਹਾਸਕ ਮੇਲੇ ਤੇ ਇਕਾਈ ਬਠਿੰਡਾ ਦੀ ਅਗਵਾਈ ਵਿੱਚ ਨੇੜਲੀਆਂ ਤਰਕਸ਼ੀਲ ਸੁਸਾਇਟੀ ਪੰ: ਦੀਆਂ ਇਕਾਈਆਂ – ਤਲਵੰਡੀ ਸਾਬੋ, ਭਾਗੀਵਾਂਦਰ ਅਤੇ ਇਕਾਈ ਮੌੜ ਦੇ ਸਹਿਯੋਗ ਨਾਲ 12 ਅਪ੍ਰੈਲ ਦੀ ਰਾਤ ਅਤੇ 13 ਅਪ੍ਰੈਲ ਨੂੰ ਵਿਸਾਖੀ ਵਾਲੇ ਦਿਨ ਸਾਰਾ ਦਿਨ ਤਰਕਸ਼ੀਲ ਨਾਟਕ ਮੇਲਾ ਲਾਇਆ ਗਿਆ। ਜਿਸ ਵਿੱਚ ਪਹਿਲੀ ਰਾਤ ਨਾਟਕ, ਗੁਰਸ਼ਰਨ ਭਾਅ ਜੀ ਕਲਾ ਮੰਚ ਚੌਂਦਾ ਵੱਲੋਂ ਸੁਖਵਿੰਦਰ ਦੀਨਿਰਦੇਸ਼ਨਾਂ ਹੇਠ ਨਾਟਕ '...ਤੇ ਦੇਵ ਪੁਰਸ਼ ਹਾਰ ਗਏ' 'ਤਮਾਸ਼ਾ ਏ ਹਿੰਦੋਸਤਾਨ' ਅਤੇ ਇਨਕਲਾਬ ਜਿੰਦਾਬਾਦ ਖੇਡੇ ਪ੍ਰੀਤ ਗਰੁੱਪ ਢੱਡੇ ਦੇ ਕਵੀਸ਼ਰੀ ਜਥੇ ਨੇ ਇਤਿਹਾਸਕ ਪ੍ਰਸੰਗ, ਤਰਕਸ਼ੀਲ ਵਿਅੰਗ ਪੇਸ਼ ਕੀਤੇ। ਅਵਤਾਰ ਸਿੰਘ ਬੁਰਜ ਸੇਮਾ ਐਡਵੋਕੇਟ ਇਕਾਈ ਆਗੂ ਤਲਵੰਡੀ ਸਾਬੋ ਨੇ ਵਿਚਾਰ ਰੱਖੇ। ਦੂਸਰੇ ਦਿਨ ਨਾਟਕਾਂ ਤੋਂ ਇਲਾਵਾ ਕਲਾ ਮੰਚ ਨਥਾਣਾ ਵੱਲੋਂ ਹਰਪ੍ਰੀਤ ਮਦੇਸ਼ਾ ਦੀ ਅਗਵਾਈ 'ਚ ਕਈ ਕੋਰੀਓਗ੍ਰਾਫੀਆਂ ਦੀ ਪੇਸ਼ਕਾਰੀ ਕੀਤੀ ਗਈ। ਸੁਖਦੇਵ ਮਲੂਕਪੁਰੀ (ਅਬੋਹਰ) ਤੋਂ ਇਲਾਵਾ ਭਾਈ ਰੂਪਾ ਇਕਾਈ ਵੱਲੋਂ ਮੈਜਿਕ ਸ਼ੋਅ ਵਿਖਾਏ ਗਏ। ਲੋਕ ਸੰਗੀਤ ਮੰਡਲੀ ਤਲਵੰਡੀ ਸਾਬੋ ਦੇ ਜਗਦੀਪ ਗਿੱਲ ਅਤੇ ਸਾਥੀ ਕਲਾਕਾਰ ਵੱਲੋਂ ਤਰਕਸ਼ੀਲ ਇਨਕਲਾਬੀ ਅਤੇ ਕਿਸਾਨੀ ਸਬੰਧੀ ਗੀਤ ਪੇਸ਼ ਕੀਤੇ ਗਏ। ਇਸ ਦਿਨ ਰਣਜੀਤ ਸਿੰਘ, ਜਥੇਬੰਦਕ ਮੁੱਖੀ ਬਠਿੰਡਾ ਜੋਨ ਅਤੇ ਭੂਰਾ ਸਿੰਘ ਮਹਿਮਾ ਸਰਜਾ ਨੇ ਵਿਚਾਰ ਸਾਂਝੇ ਕੀਤੇ। ਹਰਦੇਵ ਸਿੰਘ ਇਕਾਈ ਭੰਗੂ (ਹਰਿਆਣਾ) ਵੱਲੋਂ ਵੀ ਸਟੇਜ਼ ਤੇ ਹਾਜਰੀ ਲਵਾਈ ਗਈ। ਮੇਲੇ ਦੇ ਮੁੱਖ ਪ੍ਰਬੰਧਕਾਂ ਵਜੋਂ, ਬਲਰਾਜ ਮੌੜ, ਮਾਸਟਰ ਚਾਨਣ ਸਿੰਘ, ਯੋਗਰਾਜ ਸਿੰਘ, ਮਾਸਟਰ ਜਸਵੀਰ ਭਾਗੀਵਾਦਾਰ, ਕ੍ਰਿਸ਼ਨ, ਮਹਿਮਾ ਸਿੰਘ ਧਿੰਗੜ, ਬਲਦੇਵ ਬਠਿੰਡਾ, ਮਾਸਟਰ ਗਿਆਨ ਸਿੰਘ ਆਦਿ ਨੇ ਮੁੱਖ ਭੂਮਿਕਾ ਨਿਭਾਈ। ਤਰਕਸ਼ੀਲ ਸਾਹਿਤ ਸਟਾਲਾਂ ਅਤੇ ਪ੍ਰਦਰਸ਼ਨੀ ਪ੍ਰਿਤਪਾਲ, ਹਾਕਮ ਸਿੰਘ, ਭਾਗ ਸਿੰਘ ਤੇ ਬਿਕਰਮਜੀਤ ਹੁਰਾਂ ਨੇ ਲਾਈ। ਦੋਨੋ ਦਿਨ ਮੇਲੇ ਦਾ ਸਟੇਜ ਸੰਚਾਲਨ ਰਾਮ ਸਿੰਘ ਨਿਰਮਾਣ ਚੁੱਘੇ ਕਲਾਂ ਨੇ ਕੀਤਾ।

4. ਇਕਾਈ **ਬਠਿੰਡਾ** ਦੇ ਸਰਗਰਮ ਮੈਂਬਰ **ਮਾਸਟਰ ਜੋਗਿੰਦਰ ਸਿੰਘ ਸਰਦਾਰ** ਗੜ ਦੀ 35 ਸਾਲ ਅਧਿਆਪਕ ਵਜੋਂ ਸੇਵਾ ਨਿਭਾਉਣ ਤੇ ਪਿੰਡ ਵਿਰਕ ਖੁਰਦ ਦੇ ਸਰਕਾਰੀ ਐਲੀਮੈਂਟਰੀ ਸਕੂਲ ਵਿੱਚੋਂ ਸੇਵਾ ਮੁਕਤੀ ਵਿਦਾਇਗੀ ਪਾਰਟੀ ਮੌਕੇ ਸਟਾਫ ਵੱਲੋਂ ਹਰਦੇਵ ਸਿੰਘ ਲਾਲ ਬਾਈ ਵਾਲਿਆਂ ਦੇ ਕਵੀਸ਼ਰੀ ਜਥੇ ਤੋਂ ਅਧਿਆਪਕਾਂ ਦੀ ਮਹੱਤਤਾ, ਵਿੱਦਿਆ ਅਤੇ ਯੋਗਦਾਨ ਸਬੰਧੀ ਕਵਿਸ਼ਰੀਆਂ ਅਤੇ ਕਬਿਤ ਸੁਨਣ ਦਾ ਪ੍ਰਬੰਧ ਕੀਤਾ ਗਿਆ ਸੀ। ਨਾਲ ਹੀ ਬਠਿੰਡਾ ਇਕਾਈ ਵੱਲੋਂ ਮਾਸਟਰ ਜੋਗਿੰਦਰ ਸਿੰਘ ਜੀ ਦੇ ਤਰਕਸ਼ੀਲ ਲਹਿਰ ਵਿੱਚ ਪਾਏ ਜਾ ਰਹੇ ਯੋਗਦਾਨ ਦੀ ਭਰਪੂਰ ਸ਼ਲਾਘਾ ਕਰਦਿਆਂ ਰਾਮ ਸਿੰਘ ਨਿਰਮਾਣ ਅਤੇ ਕੁਲਵੰਤ ਸਿੰਘ ਵੱਲੋਂ ਮੈਜਿਕ ਟ੍ਰਿਕਸ ਪੇਸ਼ ਕਰਕੇ ਆਪਣੇ ਵਿਚਾਰ ਸਾਂਝੇ ਕੀਤੇ ਗਏ।

**ਰਾਮ ਸਿੰਘ ਨਿਰਮਾਣ**

### ਫਗਵਾੜਾ ਇਕਾਈ

1. 23 ਮਾਰਚ ਨੂੰ ਸ਼ਹੀਦ ਭਗਤ ਸਿੰਘ, ਰਾਜਗੁਰੂ ਅਤੇ ਸੁਖਦੇਵ ਦੇ ਸ਼ਹੀਦੀ ਦਿਵਸ ਨੂੰ ਸਮਰਪਿਤ ਇੱਕ ਸਮਾਗਮ ਟਾਊਨ ਹਾਲ ਫਗਵਾੜਾ ਵਿਖੇ ਆਯੋਜਿਤ ਕੀਤਾ ਗਿਆ। ਇਸ ਸਮਾਗਮ ਵਿੱਚ ਸੈਨੀਟੇਸ਼ਨ ਤੇ ਸਫਾਈ ਕਰਮਚਾਰੀ ਯੂਨੀਅਨ ਫਗਵਾੜਾ, ਪ੍ਰੀਤ ਸਾਹਿਤ ਸਭਾ ਫਗਵਾੜਾ, ਨੌਜਵਾਨ ਸਭਾ ਨੰਗਲ ਮੱਝਾਂ ਦੇ ਆਗੂ ਵਿਸ਼ੇਸ ਤੌਰ ਤੇ ਸ਼ਾਮਿਲ ਹੋਏ। ਸਮਾਗਮ ਵਿੱਚ ਸ਼ਾਮਿਲ ਆਗੂ ਗੋਪਾਲ ਕ੍ਰਿਸ਼ਨ, ਸਾਧੂ ਸਿੰਘ ਜੱਸਲ, ਮਾਸਟਰ ਨਵ ਕਿਰਨ ਅਤੇ ਜਸਵਿੰਦਰ ਪਟਵਾਰੀ ਨੇ ਆਦਿ ਨੇ ਸੰਬੋਧਨ ਕੀਤਾ।

2. ਸ਼ਹੀਦ ਭਗਤ ਸਿੰਘ ਵਿਚਾਰ ਮੰਚ ਪਾਸ਼ਟਾ, ਅਤੇ ਗ੍ਰਾਮ ਪਚਾਇਤ ਪਾਸ਼ਟਾ ਦੇ ਸਹਿਯੋਗ ਨਾਲ 5 ਅਪ੍ਰੈਲ ਨੂੰ ਬਿਸਤ ਦੁਆਬ ਪਬਲਿਕ ਸਕੂਲ ਪਾਂਸਟਾ (ਕਪੂਰਥਲਾ) ਵਿਖੇ ਤਰਕਸ਼ੀਲ ਮੇਲਾ ਕਰਵਾਇਆ ਗਿਆ। ਜਿਸ ਵਿੱਚ ਚੰਡੀਗੜ੍ਹ ਸਕੂਲ ਆਫ ਡਰਾਮਾ ਦੀ ਟੀਮ ਵੱਲੋਂ ਗੁਰਸ਼ਰਨ ਭਾ ਜੀ ਦੇ ਲਿਖੇ ਹੋਏ ਨਾਟਕ ਤਮਾਸ਼ਾ-ਏ-ਹਿੰਦੋਸਤਾਨ, ਨਵਾਂ ਜਨਮ, ਬੁੱਤ ਜਾਗ ਪਿਆ ਅਤੇ ਸ਼ਹੀਦ ਭਗਤ ਦੀ ਘੋੜੀ ਦੀ ਕੋਰੋਗ੍ਰਾਫੀਆਂ ਪੇਸ਼ ਕੀਤੀਆਂ ਗਈਆਂ, ਉਪਰੋਕਤ ਸਕੂਲ ਦੇ ਬੱਚਿਆਂ ਹਰਸਿਮਰਨ, ਮਨੀਸ਼ਾ, ਦਿਲਪ੍ਰੀਤ ਸਿੰਘ ਨੇ ਗੀਤ ਗਾਏ ਅਤੇ ਸਰਕਾਰੀ ਮਿਡਲ ਸਕੂਲ ਰਾਮਪੁਰ ਖਲਿਆਣ ਦੇ ਵਿਦਿਆਰਥੀਆਂ ਨੇ ਮਾਨਵਤਾ ਦਾ ਮਸੀਹਾ ਲੂਈ ਪਾਸਚਰ ਦੀ ਜੀਵਨੀ ਦੇ ਅਧਾਰਤ ਨਾਟਕ ਖੇਡਿਆ। ਸੁਖਦੇਵ

ਫਗਵਾੜਾ ਅਤੇ ਜਸਵਿੰਦਰ ਪਟਵਾਰੀ ਨੇ ਸੰਬੋਧਨ ਕੀਤਾ। ਪ੍ਰਿੰਸੀਪਲ ਸ੍ਰੀ ਸਤੀਸ਼ ਕੁਮਾਰ ਜੀ ਨੇ ਧੰਨਵਾਦ ਕੀਤਾ। ਸਮਾਗਮ ਦੌਰਾਨ ਸਟੇਜ਼ ਸੰਚਾਲਨ ਦੀ ਜਿੰਮੇਵਾਰੀ ਨਵਕਿਰਨ ਜੀ ਨੇ ਬਾਖੂਬੀ ਨਿਭਾਈ।

**ਭਦੌੜ ਇਕਾਈ**

**ਵਿਸਾਖੀ ਮੇਲੇ ਤੇ ਤਰਕਸ਼ੀਲ ਪ੍ਰੋਗਰਾਮ** : ਭਦੌੜ ਵਿਖੇ ਲਗਦੇ ਵਿਸਾਖੀ ਮੇਲੇ ਤੇ ਵਿਸ਼ਾਲ ਪੰਡਾਲ ਲਾ ਕੇ ਪ੍ਰੋਗਰਾਮ ਕੀਤਾ ਗਿਆ। 500 ਦੀ ਗਿਣਤੀ ਵਿੱਚ ਲੀਫਲੈਟ/ਚਣੌਤੀ ਪਰਚਾ ਵੰਡਿਆ ਗਿਆ। ਸਵੇਰੇ 11 ਵਜੇ ਤੋ. ਸ਼ਾਮ 4 ਵਜੇ ਤੱਕ ਸਟੇਜੀ ਕਾਰਵਾਈ ਚਲ ਾਈ ਗਈ ਜਿਸ ਵਿੱਚ ਲੋਕ ਸੰਗੀਤ ਮੰਡਲੀ ਜੀਦਾ ਨੇ ਤਰਕਸ਼ੀਲ/ਉਸਾਰੂ ਗੀਤ ਪੇਸ਼ ਕੀਤੇ। ਬਲਵੀਰ ਸਿੰਘ ਅਤੇ ਹਰਬੰਸ ਸਿੰਘ ਸੰਧੂ ਕਲਾਂ ਵੱਲੋਂ ਜਾਦੂ ਦੇ ਟ੍ਰਿਕ ਪੇਸ਼ ਕੀਤੇ ਗਏ। ਅਮਰਜੀਤ ਨੰਗਲ ਵੱਲੋਂ ਪੁਸਤਕ ਸਟਾਲ ਦੀ ਡਿਊਟੀ ਨਿਭਾਈ ਗਈ। ਮਾਸਟਰ ਰਜਿੰਦਰ ਭਦੌੜ ਨੇ ਸੰਬੋਧਿਤ ਕੀਤਾ। ਸਟੇਜ ਸੰਚਾਲਨ ਦੀ ਜਿੰਮੇਵਾਰੀ ਬਲਵਿੰਦਰ ਅਲਕੜਾ ਨੇ ਨਿਭਾਈ। ਪ੍ਰਬੰਧਕੀ ਕੰਮਾਂ ਦੀ ਮੁੱਖ ਡਿਊਟੀ ਸੁਖਦੇਵ ਸੰਧੂ ਕਲਾਂ, ਗੁਰਪ੍ਰੀਤ ਸਹਿਣਾ, ਵਿਪਨ ਕੁਮਾਰ, ਹਰ ਪ੍ਰਕਾਸ਼ ਕੌਰ, ਸਵਰਨ ਸਿੰਘ, ਇਕਬਾਲ ਸਿੰਘ, ਨਵਰੀਤ ਭੁਟਾਲ, ਜਸ਼ਨਦੀਪ ਅਤੇ ਗੁਰਚਰਨ ਪੰਮੀ ਆਦਿ ਨੇ ਨਿਭਾਈ।

ਨਿਰਮਲ ਸਿਘ ਪਟਵਾਰੀ ਦੀ ਅਗਵਾਈ ਵਿੱਚ ਫਰੀਦਕੋਟ ਇਕਾਈ ਵੱਲੋਂ ਵਿਸ਼ਾਲ ਤਰਕਸ਼ੀਲ ਅਤੇ ਪੁਸਤਕ ਪਰਦਰਸ਼ਨੀ ਲਗਾਈ ਗਈ। ਟੈਂਟ ਦੇ ਸਮਾਨ ਦੀ ਸੇਵਾ ਪਵਨ ਕੁਮਾਰ ਸੰਧੂ ਕਲਾਂ ਨੇ ਮੁਫਤ ਦਿੱਤੀ।2500 ਰੁਪੈ ਦਾ ਤਰਕਸ਼ੀਲ ਸਾਹਿਤ ਵਿਕਿਆ।ਸਾਲਾਨਾ ਚੰਦੇ ਭਰੇ।

**ਗੁਰਪ੍ਰੀਤ ਸਿੰਘ ਸਹਿਣਾ**

**ਇਕਾਈ ਘਨੌਰ**

**ਪਿੰਡ ਲੋਹ ਸੰਬਲੀ ਵਿਖੇ ਵਿਗਿਆਨਕ ਜਾਗਰੂਕਤਾ ਸੈਮੀਨਾਰ:** **ਮਿਤੀ** 26-5-2012 ਨੂੰ ਸਰਕਾਰੀ ਹਾਈ ਸਕੂਲ ਲੋਹਸਿੰਬਲੀ ਵਿਖੇ 3 ਮਾਸਟਰ ਗੋਪਾਲ ਕ੍ਰਿਸਨ ਤੇ ਸਕੂਲ ਦੇ ਸਟਾਫ ਦੇ ਸਹਿਯੋਗ ਨਾਲ ਵਿਦਿਆਰਥੀਆਂ ਨੂੰ ਜਾਗਰੂਕ ਕਰਨ ਲਈ ਵਿਗਿਆਨਕ ਜਾਗਰੂਕਤਾ ਸੈਮੀਨਾਰ ਕਰਵਾਇਆ ਗਿਆ। ਜਿਸ ਵਿੱਚ ਪਟਿਆਲਾ ਜੋਨ ਦੇ ਮੁਖੀ ਡਾ. ਰਾਮ ਕੁਮਾਰ ਅਤੇ ਪਟਿਆਲਾ ਇਕਾਈ ਦੇ ਮੁਖੀ ਕੁਲਵੰਤ ਕੌਰ, ਸਾਬਕਾ ਬੀ.ਪੀ.ਈ.ਓ. ਹਰਨੇਕ ਸਿੰਘ, ਨੂਪ ਰਾਮ ਨੇ ਵਿਦਿਆਰਥੀਆਂ ਨੂੰ ਸੰਬੋਧਨ ਕੀਤਾ। ਇਸ ਮੌਕੇ ਡਾ. ਰਾਮ ਕੁਮਾਰ ਨੇ ਜਾਦੂ ਦੇ ਟ੍ਰਿਕ ਦਿਖਾਉਂਦੇ ਹੋਏ ਦੱਸਿਆ ਕਿ ਕਿਵੇਂ ਕਥਿਤ ਪਾਖੰਡੀ ਸਾਧ, ਅਖੌਤੀ ਬਾਬੇ ਤੇ ਤਾਂਤਰਿਕ ਸਾਡੇ ਸਮਾਜ ਤਰਕਸ਼ੀਲ ਆਗੂਆਂ ਨੇ ਅੰਧ ਵਿਸ਼ਵਾਸ ਤਿਆਗ ਕੇ ਤਰਕ ਨਾਲ ਸੋਚਣ ਦਾ ਭਾਵ ਪੂਰਤ ਸੰਦੇਸ਼ ਦਿੱਤਾ। ਬਹਾਦਰ ਸਿੰਘ ਸੰਦਾਰਸੀ ਅਤੇ ਕਰਨੈਲ ਸਿੰਘ ਮਰਦਾਂ ਪੁਰ ਨੇ ਵੀ ਆਪਣੇ ਵਿਚਾਰ ਰੱਖੇ। ਇਸ ਮੌਕੇ ਸਟਾਫ ਤੇ ਵਿਦਿਆਰਥੀਆਂ ਨੇ ਤਰਕਸ਼ੀਲ ਸਾਹਿਤ ਖਰੀਦਿਆ। ਇਸ ਮੌਕੇ ਪਿੰਡ ਦੇ ਪਤਵੰਤੇ ਸੱਜਣ ਦਵਿੰਦਰ ਸਿੰਘ 'ਗੁਡੂ', ਦੇਸ ਰਾਜ, ਗੁਰਦੇਵ ਸਿੰਘ ਹਾਜਰ ਸਨ।

ਹਰਨੇਕ ਸਿੰਘ ਲਾਛੜੂ

**ਜੋਨ ਫਾਜ਼ਿਲਕਾ**

**ਮਾਨਸਿਕ ਰੋਗਾਂ ਸਬੰਧੀ ਸੈਮੀਨਾਰ** : ਜੋਨ ਫਾਜ਼ਲਿਕਾ ਵੱਲੋਂ ਸਲੇਮਸ਼ਾਹ ਵਿਖੇ 27 ਮਈ ਨੂੰ ਮਾਨਸਿਕ ਰੋਗਾਂ ਉੱਪਰ ਸੈਮੀਨਾਰ ਆਯੋਜਿਤ ਕੀਤਾ ਗਿਆ। ਸੈਮੀਨਾਰ ਦੇ ਮੁੱਖ ਬੁਲਾਰੇ ਸੁਸਾਇਟੀ ਦੇ ਜਥੇਬੰਦਕ ਮੁਖੀ ਬਲਵਿੰਦਰ ਬਰਨਾਲਾ ਸਨ। ਜੋਨ ਦੇ ਪ੍ਰਬੰਧਕ ਸਕੱਤਰ ਮਾ: ਕੁਲਜੀਤ ਸਿੰਘ ਡੰਗਰਖੇੜਾ ਨੇ ਤਰਕਸ਼ੀਲ ਸੁਸਾਇਟੀ ਪੰਜਾਬ ਦੇ ਕੰਮਾਂ ਪ੍ਰਤੀ ਜਾਣਕਾਰੀ ਦਿੱਤੀ। ਪ੍ਰਿੰਸੀਪਲ ਬਲਦੇਵ ਸਿੰਘ ਸ਼ਹੀਦ ਭਗਤ ਸਿੰਘ ਸਕੂਲ ਅਰਨੀਵਾਲਾ ਨੇ ਕਿਹਾ ਕਿ ਤਰਕਸ਼ੀਲ ਬਣਨ ਲਈ ਸ਼ਹੀਦ ਭਗਤ ਸਿੰਘ ਨੂੰ ਪੜ੍ਹਨਾ ਜ਼ਰੂਰੀ ਹੈ। ਸੁਸਾਇਟੀ ਦੇ ਸੀਨੀਅਰ ਆਗੂ ਜਗਦੀਸ਼ ਸਿੰਘ ਕਿਕਰ ਖੇੜਾ ਅਤੇ ਪ੍ਰੋ. ਅਵਤਾਰ ਸਿੰਘ ਵੱਲੋਂ ਵੀ ਆਪਣੇ ਵਿਚਾਰ ਰੱਖੇ ਗਏ। ਇਸ ਸਮੇਂ ਕਿਤਾਬਾਂ ਦੀ ਸਟਾਲ ਵੀ ਲਗਾਈ ਗਈ।

**ਮਾ: ਕੁਲਜੀਤ ਸਿੰਘ ਡੰਗਰਖੇੜਾ**

**ਇਕਾਈ ਬੰਗਾ**

**ਖਟਕੜ ਕਲਾਂ 'ਚ ਸੈਮੀਨਾਰ** : ਮਿਤੀ 29 ਅਪ੍ਰੈਲ 2012 ਨੂੰ ਸ਼ਹੀਦ ਭਗਤ ਸਿੰਘ ਜੀ ਦੀ ਸੋਚ ਨੂੰ ਸਮਰਪਿਤ ਉਹਨਾਂ ਦੇ ਜੱਦੀ ਪਿੰਡ ਖਟਕੜ ਕਲਾਂ ਵਿਖੇ ਅੰਧ ਵਿਸ਼ਵਾਸ਼, ਵਹਿਮ-ਭਰਮ, ਰੀਤੀ ਰਿਵਾਜ ਅਤੇ ਤਰਕਸ਼ੀਲ ਵਿਸ਼ੇ ਤੇ ਇੱਕ ਸੈਮੀਨਾਰ ਕਰਵਾਇਆ ਗਿਆ। ਇਸ ਸੈਮੀਨਾਰ ਦੇ ਮੁੱਖ ਬੁਲਾਰੇ ਡਾ. ਜੋਗਿੰਦਰ ਕੁੱਲੇਵਾਲ ਅਤੇ ਸ੍ਰੀ ਸੱਤਪਾਲ ਸਲੋਹ ਜੀ ਸਨ। ਇਸ ਸੈਮੀਨਾਰ ਦੇ ਪ੍ਰਧਾਨਗੀ ਮੰਡਲ ਵਿੱਚ ਮੁਕੰਦਲਾਲ, ਜਸਵੀਰ ਮੋਰੋਂ ਅਤੇ ਸ੍ਰੀ ਸੋਹਣ ਲਾਲ ਖਟਕੜ ਬਰਾਜਮਾਨ ਸਨ। ਸ੍ਰੀ ਮੁਕੰਦ ਲਾਲ,ਸ੍ਰੀ ਜਸਵੰਤ ਗੋਸਲ, ਨਰਿੰਦਰ ਨੇ ਜਾਦੂ ਦੀਆਂ ਹੱਥ ਫੇਰੀਆਂ ਦਿਖਾ ਕੇ ਲੋਕਾਂ ਨੂੰ ਹੈਰਾਨ ਕਰ ਦਿੱਤਾ। ਸਟੇਜ਼ ਸਕੱਤਰ ਦੀ ਭੂਮਿਕਾ ਨਿਭਾਉਂਦਿਆਂ ਮਾ: ਜਗਦੀਸ਼ ਰਾਏ ਪੁਰ ਡੱਬਾ ਨੇ ਅਖੌਤੀ ਸਾਧਾਂ, ਚੇਲਿਆਂ, ਬਾਬਿਆਂ, ਜਾਦੂਗਰਾਂ ਅਤੇ ਹੋਰ ਗੈਬੀ ਤਾਕਤਾਂ ਦੇ ਦਾਅਵੇਦਾਰਾਂ ਨੂੰ ਸੁਸਾਇਟੀ ਵੱਲੋਂ ਰੱਖੀਆਂ ਸ਼ਰਤਾਂ ਜਿੱਤਣ ਲਈ ਚੁਣੌਤੀ ਦਿੱਤੀ। ਇਸ ਸੈਮੀਨਾਰ ਦੀ ਕਾਮਯਾਬੀ ਲਈ ਬਲਜੀਤ ਖਟਕੜ, ਮਾ: ਕੁਲਵਿੰਦਰ ਖਟਕੜ, ਸਤਨਾਮ ਖਟਕੜ, ਬਲਵੀਰ, ਭਿੰਦੂ, ਜਿੰਦਰੀ , ਵਿਜੈ ਖਟਕੜ, ਸੰਨੀ ਅਤੇ ਜਸਵਿੰਦਰ ਨੇ ਸਿਰਤੋੜ ਯਤਨਕੀਤੇ।

ਇਸ ਮੌਕੇ ਸ੍ਰੀਮਤੀ ਬਲਵਿੰਦਰ ਕੌਰ ਸਲੋਹ, ਮੈਡਮ ਸੰਤੋਸ਼

ਖਟਕੜ, ਸ੍ਰੀ ਧਰਮਪਾਲ ਐਸ.ਡੀ.ਓ., ਸੁਦੇਸ਼ ਰਾਣੀ, ਸ੍ਰੀ ਜੋਗਿੰਦਰ ਰਾਮ, ਗੁਰਬਚਨ ਕੌਰ, ਮਾ: ਰੂਪ ਲਾਲ ਮੰਗੂਵਾਲ, ਮਾ: ਸੰਕਰ ਦਾਸ, ਮਾ: ਸੁਭਾਸ਼, ਅਵਤਾਰ ਕੌਰ, ਹਰਜਿੰਦਰ ਸੁਧੀ, ਮਾ: ਬਲਦੇਪ ਸਿੰਘ, ਗੀਤਾ, ਭਜਨ ਕੌਰ, ਚੰਨਣ ਕੌਰ, ਕਮਲੇਸ਼ ਰਾਣੀ, ਰੇਸ਼ਮ ਕੌਰ, ਸਤਨਾਮ ਸਿੰਘ, ਨੀਲਮ ਕੌਰ, ਬਲਵਿੰਦਰ ਮੇਹਲੀ, ਮਾ: ਓਮ ਪ੍ਰਕਾਸ਼, ਸ਼ਿੰਗਾਰਾ ਰਾਮ ਲੰਗੇਰੀ, ਮਾ: ਰੂਪ ਚੰਦ ਸ਼ਿਦਾ ਗੋਸਲ, ਮਾ: ਪਰਮਜੀਤ ਸਿੰਘ, ਸੰਜੀਵ ਕੁਮਾਰ, ਮਾ: ਵਿਪਨ ਕੁਮਾਰ, ਮਾ: ਮਦਨ ਰਸੂਲਪੁਰੀ ਅਤੇ ਮਾ: ਦੇਸ਼ ਰਾਮ ਜੀ ਹਾਜਰ ਸਨ।

**ਮਾ: ਜਗਦੀਸ਼ ਰਾਏਪੁਰਾ ਡੱਬਾ**

### ਜੋਨ ਪਟਿਆਲਾ

**ਮਦਰ ਡੇ ਨੂੰ ਸਮਰਪਿਤ ਪ੍ਰੋਗਰਾਮ** : ਢਿੱਲੋਂ ਰੋਡ ਤੇ ਸਥਿਤ ਦਸਮੇਸ਼ ਪਬਲਿਕ ਸਕੂਲ ਵਿਖੇ ਸਕੂਲ ਦੇ ਪ੍ਰਬੰਧਕ ਜਥੇਦਾਰ ਹਰਬੰਸ ਸਿੰਘ ਮਾਨ ਦੇ ਵਿਸ਼ੇਸ਼ ਸੱਦੇ ਤੇ ਅਕੈਡਮੀ ਆਫ ਸਿੱਖ ਰਿਲੀਜ਼ਨ ਐਂਡ ਕਲਚਰਲ ਹਾਲ ਵਿੱਚ ਲਗਭਗ 500 ਬੱਚਿਆਂ ਦੀ ਹਾਜ਼ਰੀ ਵਿੱਚ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਜੋਨ ਆਗੂ ਸ੍ਰੀ ਰਾਮ ਕੁਮਾਰ ਨੇ ਬਹੁਤ ਹੈਰਾਨੀਜਨਕ ਜਾਦੂ ਦੇ ਟ੍ਰਿਕ ਵਿਖਾਏ। ਸੂਬਾ ਮੀਡੀਆ ਮੁਖੀ ਰਾਮ ਸਿੰਘ ਬੰਗ ਨੇ ਵਿਦਿਆਰਥੀਆਂ ਨਾਲ ਵਿਸਥਾਰ ਵਿੱਚ ਅੰਧ ਵਿਸ਼ਵਾਸ਼ਾਂ ਦੀ ਵਿਆਖਿਆਂ ਕਰਦਿਆਂ ਵਿਗਿਆਨਕ ਵਿਚਾਰ ਸਾਂਝੇ ਕੀਤੇ। ਤਰਕਸ਼ੀਲ ਆਗੂ ਰਮਣੀਕ ਸਿੰਘ ਨੇ ਵੀ ਸੰਬੋਧਨ ਕੀਤਾ। ਪ੍ਰਿੰਸੀਪਲ ਬੀਬੀ ਸੁਖਜੀਤ ਕੌਰ ਨੇ ਧੰਨਵਾਦ ਕੀਤਾ। ਸੁਸਾਇਟੀ ਕਾਰਕੁੰਨ ਪ੍ਰੋ. ਪੂਰਨ ਸਿੰਘ ਅਤੇ ਸੰਜੀਵ ਰਾਜਪੁਰਾ ਵੀ ਇਸ ਸਮੇਂ ਹਾਜਰ ਸਨ।

**ਜਥੇਬੰਦਕ ਸੱਭਿਆਚਾਰ ਮਜ਼ਬੂਤ ਕਰਨ ਬਾਰੇ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਲਗਾਈ ਵਰਕਸ਼ਾਪ** : ਪੰਜਾਬ ਦੀ ਤਰਕਸ਼ੀਲ ਲਹਿਰ ਨੂੰ ਹੋਰ ਮਜ਼ਬੂਤ ਕਰਨ ਲਈ ਤਰਕਸ਼ੀਲ ਸੁਸਾਇਟੀ ਪੰਜਾਬ ਨੇ ਸੁਸਾਇਟੀ ਦੇ ਆਪਣੇ ਜੋਨਾਂ ਅੰਦਰ ਜਥੇਬੰਦਕ ਸਭਿਆਚਾਰ ਬਾਰੇ ਵਰਕਸ਼ਾਪਾਂ ਲਗਾਉਣ ਦਾ ਪ੍ਰੋਗਰਾਮ ਉਲੀਕਿਆ ਹੈ। ਇਸ ਸਬੰਧੀ ਅੱਜ ਇਥੋਂ ਦੇ ਬੰਗ ਮੀਡੀਆ ਸੈਂਟਰ ਵਖੇ ਲਗਾਈ ਗਈ ਇਕ ਵਰਕਸ਼ਾਪ ਨੂੰ ਸੁਸਾਇਟੀ ਦੇ ਸੂਬਾ ਜਥੇਬੰਦਕ ਵਿਭਾਗ ਮੁਖੀ ਬਲਵਿੰਦਰ ਬਰਨਾਲਾ ਨੇ ਸੰਬੋਧਨ ਕੀਤਾ। ਇਸ ਪ੍ਰੋਗਰਾਮ ਵਿੱਚ ਪਟਿਆਲਾ ਇਕਾਈ ਦੇ ਕਾਰਕੁੰਨਾਂ ਸਮੇਤ ਰਾਜਪੁਰਾ, ਸਮਾਣਾ, ਪਾਤੜਾਂ ਅਤੇ ਘਨੌਰ ਆਦਿ ਦੇ ਚਾਲੀ ਦੇ ਕਰੀਬ ਤਰਕਸ਼ੀਲ ਮੈਂਬਰ ਸਭਿਆਚਾਰਕ ਸਿੱਖਲਾਈ ਲੈਣ ਪਹੁੰਚੇ। ਇਸ ਵਰਕਸ਼ਾਪ ਨੂੰ ਸੂਬਾ ਆਗੂ ਹਰਚੰਦ ਭਿੰਡਰ, ਜੋਨ ਆਗੂ ਰਾਮ ਕੁਮਾਰ ਅਤੇ ਬਹੁਤ ਸਾਰੇ ਸਰਗਰਮ ਤਰਕਸ਼ੀਲ ਸਾਥੀਆਂ ਨੇ ਵੀ ਸੰਬੋਧਨ ਕੀਤਾ।

**ਰਾਮ ਸਿੰਘ ਬੰਗ**

### ਇਕਾਈ ਬਰਨਾਲਾ

**ਤਰਕਸ਼ੀਲ ਸਮਾਗਮ 'ਚ ਜੋਤਸ਼ੀਆਂ ਨੂੰ ਚੁਣੌਤੀ** : ਸਰਕਾਰੀ ਹਾਈ ਸਕੂਲ (ਲੜਕੇ) ਵਿਖੇ ਵਿਗਿਆਨਕ ਸੋਚ ਦੇ ਧਾਰਨੀ ਅਤੇ ਸ਼ਰੀਰਪ੍ਰਦਾਨੀ ਲੇਖਕ ਪ੍ਰੇਮ ਸਿੰਘ ਮਸਤਾਨਾ ਨੂੰ ਸਮਰਪਿਤ ਇਕ ਸੈਮੀਨਾਰ 'ਆਓ ਜੋਤਿਸ਼ ਨੂੰ ਜਾਣੀਏ' ਕਰਵਾਇਆ ਗਿਆ, ਜਿਸ ਦੇ ਮੁੱਖ ਬੁਲਾਰੇ ਵਿਚਾਰਕ ਸੁਰਜੀਤ ਸਿੰਘ ਦੌਧਰ ਸਨ। ਸੈਮੀਨਾਰ ਦੇ ਉਦਘਾਟਨ ਸੂਬਾ ਜਥੇਬੰਦਕ ਮੁਖੀ ਬਲਵਿੰਦਰ ਬਰਨਾਲਾ ਨੇ ਕੀਤਾ। ਸੈਮੀਨਾਰ ਦੇ ਅੰਤ ਵਿੱਚ ਸੂਬਾਈ ਆਗੂ ਹੇਮ ਰਾਜ ਸਟੈਨੋ ਨੇ ਸਭ ਆਇਆਂ ਦਾ ਧੰਨਵਾਦ ਕੀਤਾ। ਮਰਹੂਮ ਪ੍ਰੇਮ ਸਿੰਘ ਮਸਤਾਨਾ ਦੇ ਲੜਕੇ ਸੁਖਪਾਲ ਸਿੰਘ ਸੇਖਾ ਨੇ ਵਿਸ਼ੇਸ਼ ਤੌਰ ਤੇ ਸ਼ਮੂਲੀਅਤ ਕੀਤੀ। ਇਸ ਮੌਕੇ ਇਨਕਲਾਬੀ ਕੇਂਦਰ ਪੰਜਾਬ ਦੇ ਸੂਬਾ ਪ੍ਰਧਾਨ ਨਰਾਇਣ ਦੱਤ, ਮਜ਼ਦੂਰ ਮੁਕਤੀ ਮੋਰਚਾ ਦੇ ਸੂਬਾਈ ਆਗੂ ਗੁਰਪ੍ਰੀਤ ਸਿਘ ਰੂੜੇਕੇ, ਡੀ.ਟੀ.ਐਫ. ਦੇ ਰਾਜੀਵ ਬਰਨਾਲਾ, ਤੇਜਾ ਸਿੰਘ ਰੂੜਕੇ, ਭੀਮ ਰਾਜ, ਕੁਲਵੰਤ ਸਿੰਘ ਠੀਕਰੀਵਾਲ, ਬਿੰਦਰ ਧਨੌਲਾ, ਪ੍ਰਗਟ ਸਿੰਘ ਰੂੜੇਕੇ, ਜ਼ੋਰਾ ਸਿੰਘ ਖਿਆਲੀ, ਰਾਕੇਸ਼ ਕੁਮਾਰ, ਹਰਵਿੰਦਰ ਦਿਵਾਨਾ ਵੀ ਹਾਜ਼ਿਰ ਸਨ। ਮੰਚ ਸੰਚਾਲਨ ਸੂਬਾਈ ਆਗੂ ਪ੍ਰਿੰਸੀਪਲ ਸੁਖਵੰਤ ਸਿੰਘ ਨੇ ਬਾਖੂਬੀ ਨਿਭਾਇਆ।

### ਇਕਾਈ ਗੁਰੂਹਰਸਹਾਏ

1. **ਸਮਾਜ ਅਤੇ ਅੰਧ ਵਿਸ਼ਵਾਸ਼ ਵਿਸ਼ੇ ਤੇ ਸੈਮੀਨਾਰ** : 3 ਜੂਨ ਨੂੰ ਪਿੰਡ ਲੈਪੋ (ਫਿਰੋਜਪੁਰ) ਵਿਖੇ ਕਰਵਾਇਆ ਗਿਆ। ਜਿਸ ਵਿੱਚ ਮੁੱਖ ਬੁਲਾਰੇ ਵਜੋਂ ਰਾਮ ਸਵਰਨ ਲੱਖੇਵਾਲੀ ਜੀ ਪਹੁੰਚੇ। ਮੁਖੀ ਪ੍ਰੋ. ਅਵਤਾਰ ਦੀਪ ਨੇ ਤਰਕਸ਼ੀਲਤਾ ਕੀ ਹੈ ? ਜਾਂ ਲਾਭ ਹੈ। ਬਾਰੇ ਆਏ ਹੋਏ ਲੋਕਾਂ ਨੂੰ ਦੱਸਿਆ। ਮਾ: ਜਗਜੀਤ ਚੁੱਘਾ ਤੋਂ ਮਾ: ਮਨਜੀਤ ਸ਼ਰੀਹਵਾਲਾ ਨੇ ਸੁਸਾਇਟੀ ਵੱਲੋਂ ਹੱਲ ਕੀਤੇ ਕੁਝ ਕੇਸਾਂ ਬਾਰੇ ਚਾਨਣਾ ਪਾਇਆ। ਮਾ: ਪ੍ਰਬੀਨ ਜੈਂਡਵਾਲ ਨੇ ਸਟੇਜ ਸੰਚਾਲਕ ਦੀ ਭੂਮਿਕਾ ਬਾਖੂਬੀ ਨਿਭਾਈ। ਇਸ ਤੋਂ ਇਲਾਵਾ ਹਾਜ਼ਿਰ ਮੈਂਬਰਾਂ ਅੰਦਰ ਗੁਰਪ੍ਰੀਤ ਲੈਪੋ, ਰਣਜੀਤ ਮੋਰਾਂਵਾਲੀ, ਲਖਵਿੰਦਰ ਸ਼ਰੀਰਵਾਲਾ, ਪ੍ਰਵੀਨ ਮੇਘਾ ਰਾਏ ਅਤੇ ਪੱਤਰਕਾਰ ਰਮਨ ਬਹਿਲ ਸ਼ਾਮਿਲ ਸਨ।

2. **ਪਲਸ ਮੰਚ ਵੱਲੋਂ** 1 ਮਈ ਨੂੰ ਮਜ਼ਦੂਰ ਦਿਵਸ ਨੂੰ ਸਮਰਪਿਤ ਕਰਵਾਈ ਗਈ ਗੁਰਸ਼ਰਨ ਭਾਅ ਜੀ ਦੀ ਨਾਟਕਾਂ ਭਰੀ ਰਾਤ ਵਿੱਚ ਇਕਾਈ ਵੱਲੋਂ ਸ਼ਮੂਲੀਅਤ ਕੀਤੀ ਗਈ। ਇਕਾਈ ਮੁਖੀ ਪ੍ਰੋ ਅਵਤਾਰ ਦੀਪ, ਰਣਜੀਤ ਮੋਠਾਂਵਾਲੀ ਤੇ ਪ੍ਰਵੀਨ ਮੇਘਾ ਰਾਏ ਸ਼ਾਮਿਲ ਸਨ।

3. ਪੁਸਤਕ ਪ੍ਰਦਰਸ਼ਨੀ 23 ਮਾਰਚ ਨੂੰ ਹੁਸੈਨੀਵਾਲਾ ਅਤੇ 13 ਅਪ੍ਰੈਲ ਨੂੰ ਵਿਸਾਖੀ ਮੇਲੇ ਤੇ ਲਗਾਈ ਗਈ। ਮੌਜੂਦ ਤਰਕਸ਼ੀਲ ਆਗੂਆਂ ਅਵਤਾਰ ਦੀਪ, ਰਣਜੀਤ ਮੋਠਾਂਵਾਲੀ, ਪ੍ਰਵੀਨ

ਜੰਡਵਾਲਾ, ਮਨਜੀਤ ਸਰੀਂਹਵਾਲਾ, ਲਖਵਿੰਦਰ ਸਰੀਂਹਵਾਲਾ ਨੇ ਲੋਕਾਂ ਨੂੰ ਪੁਸਤਕਾਂ ਖਰੀਦਣ ਲਈ ਪ੍ਰੇਰਿਆ।

4. ਸਿੱਖਿਆ ਵਿਭਾਗ ਵੱਲੋਂ ਸਰਵ ਸਿੱਖਿਆ ਅਭਿਆਨ ਤਹਿਤ ਫਿਰੋਜ਼ਪੁਰ ਵਿਖੇ ਕਰਵਾਏ ਗਏ ਇਨਾਮ ਵੰਡ ਸਮਾਰੋਹ ਵਿੱਚ ਵੀ ਇਸ ਇਕਾਈ ਵੱਲੋਂ ਇਹ ਪ੍ਰਦਰਸ਼ਨੀ ਲਗਾਈ ਗਈ।ਅਧਿਆਪਕਾਂ ਅਤੇ ਮਾਪਿਆਂ ਨੇ ਇਸ ਵਿੱਚ ਰੁਚੀ ਲੈਂਦਿਆਂ 2 ਹਜ਼ਾਰ ਦਾ ਤਰਕਸ਼ੀਲ ਸਾਹਿਤ ਖਰੀਦਿਆ।

**ਰਣਜੀਤ ਮੋਠਾਂਵਾਲੀ**

### ਇਕਾਈ ਰਾਜਪੁਰਾ

ਤਰਕਸ਼ੀਲ ਸੈਮੀਨਾਰ: ਮਿਤੀ 10.06.2012 ਨੂੰ ਭਾਰਤ ਇੰਟਰਪਰਾਇਜ਼ਸ, ਲਿਬਰਟੀ ਚੌਂਕ, ਰਾਜਪੁਰਾ ਵਿਖੇ 'ਤਰਕਸ਼ੀਲ ਲਹਿਰ ਦੀ ਅੱਜ ਦੇ ਸਮਿਆਂ ਵਿੱਚ ਪ੍ਰਸੰਗਿਕਤਾ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਸੈਮੀਨਾਰ ਵਿੱਚ ਮੁੱਖ ਬੁਲਾਰੇ ਦੇ ਤੌਰ ਤੇ ਸੁਸਾਇਟੀ ਦੇ ਸੀਨੀਅਰ ਆਗੂ ਰਜਿੰਦਰ ਭਦੌੜ ਪਹੁੰਚੇ। ਸੂਬਾ ਆਗੂ ਹਰਚੰਦ ਭਿੰਡਰ, ਜ਼ੋਨ ਕਮੇਟੀ ਦੇ ਸ਼੍ਰੀ ਰਾਮ ਕੁਮਾਰ, ਸ਼੍ਰੀ ਜਨਕ ਰਾਜ, ਸ਼੍ਰੀ ਸ਼ਾਮ ਲਾਲ ਸ਼ੁਕਲਾ ਅਤੇ ਸ਼੍ਰੀ ਹਰਦੀਪ ਨਰੜੂ ਨੇ ਤਰਕਸ਼ੀਲਤਾ ਦੀ ਰਾਹ ਤੇ ਚਲਦਿਆਂ ਹੋਏ ਅਨੁਭਵ ਸਾਂਝੇ ਕੀਤੇ। ਮੰਚ ਸੰਚਾਲਨ ਸ਼੍ਰੀ ਰਾਮ ਕੁਮਾਰ ਜੀ ਨੇ ਕੀਤਾ। ਸੈਮੀਨਾਰ ਦੇ ਅੰਤ ਵਿੱਚ ਸ਼੍ਰੀ ਹਰਦੀਪ ਨਰੜੂ ਨੇ ਧਨੰਵਾਦ ਕੀਤਾ।

**ਅਨੁਪਮ ਰਾਜਪੁਰਾ**

### ਇਕਾਈ ਪਟਿਆਲਾ :

ਮਈ ਜੂਨ ਦੌਰਾਨ ਚਾਰ ਸਕੂਲਾਂ ਸ.ਸ.ਸ.ਸ. ਤ੍ਰਿਪੜੀ, ਸ.ਸ.ਸ.ਸ. ਮਲਟੀ ਪਰਪਜ, ਜੋਸ਼ੀ ਮਾਡਲ ਹਾਈ ਸਕੂਲ, ਸਮਾਰਟ ਟਾਕ ਅਕੈਡਮੀ ਵਿੱਚ ਸਰਬਜੀਤ ਉਖਲਾ, ਜਨਕ ਰਾਜ ਅਤੇ ਹਰਪਾਲ ਪਟਿਆਲਾ ਵੱਲੋਂ ਜਾਦੂ ਦੇ ਟ੍ਰਿਕ ਵਿਖਾਕੇ, ਬੱਚਿਆਂ ਵੱਲੋਂ ਕੀਤੇ ਗਏ ਸਵਾਲਾਂ ਦੇ ਜਵਾਬ ਦਿੰਦਿਆਂ ਤਰਕਸ਼ੀਲ ਵਿਚਾਰਧਾਰਾ ਸਾਂਝੀ ਕੀਤੀ ਗਈ। ਦੋ ਪਿੰਡਾਂ ਫਤਿਹਪੁਰ ਅਤੇ ਦਵਾਰਕਾਪੁਰ ਵਿੱਚ ਵੀ ਪ੍ਰੋਗਰਾਮ ਦਿੱਤੇ ਗਏ।

**ਕੁਲਵੰਤ, ਪਟਿਆਲਾ**

### ਇਕਾਈ ਸਾਹਨੇਵਾਲ :

ਸਰਕਾਰੀ ਹਾਈ ਸਕੂਲ ਉਪਲ ਵਿੱਚ ਜਥੇਬੰਦਕ ਮੁੱਖੀ ਰੁਪਿੰਦਰ ਜੰਡਿਆਲੀ ਨੇ ਜਾਦੂ ਦੀ ਆਇਟਮ ਪੇਸ਼ ਕਰਕੇ ਤਰਕਸ਼ੀਲ ਪ੍ਰੋਗਰਾਮ ਦਾ ਆਰੰਭ ਕੀਤਾ। ਲੁਧਿਆਣਾ ਜੋਨ ਦੇ ਜਥੇਬੰਦਕ ਮੁਖੀ ਦਲਵੀਰ ਕਟਾਣੀ ਨੇ ਇਸ ਮੌਕੇ ਆਪਣੇ ਵਿਚਾਰ ਪੇਸ਼ ਕੀਤੇ।ਹੈਡਮਾਸਟਰ ਭੁਪਿੰਦਰ ਸਿੰਘ ਨੇ ਧੰਨਵਾਦ ਕੀਤਾ।

**ਰੁਪਿੰਦਰ ਜੰਡਿਆਲੀ**

### ਇਕਾਈ ਮੁਕਤਸਰ : ਲੱਖੇਵਾਲੀ

ਲੋਕ ਨਾਟਕ ਮੇਲਾ ਸੋਥਾ : ਇਸ ਇਕਾਈ ਦੇ ਸਹਿਯੋਗ ਨਾਲ 23 ਮਾਰਚ ਦੇ ਸ਼ਹੀਦਾਂ ਨੂੰ ਸਮਰਪਿਤ ਇਹ ਮੇਲਾ 1 ਅਪ੍ਰੈਲ ਨੂੰ ਕਰਵਾਇਆ ਗਿਆ। ਪੀਪਲਜ਼ ਥੀਏਟਰ ਲਹਿਰਾਗਾਗਾ ਨੇ ਸੈਮੂਅਲ ਜ਼ੋਨ ਦੀ ਨਿਰਦੇਸ਼ਨਾਂ ਹੇਠ ਨਾਟਕ ਬਾਗਾਂ ਦਾ ਰਾਖਾ ਅਤੇ ਕਿਰਤੀ ਖੇਡੇ। ਲੋਕ ਸੰਗੀਤ ਮੰਡਲੀ ਜੀਦਾ ਨੇ ਤਰਕਸ਼ੀਲ ਗੀਤ ਅਤੇ ਸਰਕਾਰੀ ਹਾਈ ਸਕੂਲ ਸੋਥਾ ਦੇ ਬੱਚਿਆਂ ਨੇ ਕੋਰਿਓਗ੍ਰਾਫੀਆਂ ਪੇਸ਼ ਕੀਤੀਆਂ। ਰਜਿੰਦਰ ਭਦੌੜ ਮੁੱਖ ਬੁਲਾਰੇ ਦੇ ਰੂਪ ਵਿੱਚ ਸੰਬੋਧਤ ਹੋਏ। ਜੰਗੀਰ ਸਿੰਘ ਸੋਥਾ, ਇਕਬਾਲ ਸਿੰਘ, ਰਵੀ ਕੁਮਾਰ, ਬਲਜੀਤ ਪੱਪੀ, ਸਤਨਾਮ ਸਿੰਘ ਨੇ ਭਰਵਾਂ ਯੋਗਦਾਨ ਪਾਇਆ। ਰਾਮ ਸਵਰਨ ਲੱਖੇਵਾਲੀ ਨੇ ਮੰਚ ਸੰਚਾਲਨ ਕੀਤਾ। ਤਰਸੇਮ ਲਾਲ, ਦੀਪਕ ਸੋਨੀ ਤੇ ਸੰਜੇ ਕੁਮਾਰ ਨੇ ਤਰਕਸ਼ੀਲ ਸਾਹਿਤ ਦੀ ਸਟਾਲ ਲਗਾਈ।

**ਵਿਰਾਸਤ ਮੇਲੇ ਚ ਪੁਸਤਕ ਪ੍ਰਦਰਸ਼ਨੀ** : ਬੂਟਾ ਸਿੰਘ ਵਾਕਫ, ਤਰਸੇਮ ਲਾਲ, ਦੀਪਕ ਸੋਨੀ, ਰਾਜਨ ਤੇ ਰਾਮ ਸਵਰਨ ਲੱਖੇਵਾਲੀ ਦੀ ਅਗਵਾਈ ਹੇਠ 5 ਰੋਜ਼ਾ ਇਸ ਮੇਲੇ ਤੇ ਤਰਕਸ਼ੀਲ ਸਾਹਿਤ, ਪੋਸਟਰ ਪ੍ਰਦਰਸ਼ਨੀ ਲਗਾਈ ਗਈ।

**ਬੂਟਾ ਸਿੰਘ ਵਾਕਫ**

ਜ਼ੋਨ ਜਲੰਧਰ :

ਸੈਮੀਨਾਰ : ਜੋਨ ਦੇ ਜਥੇਬੰਦਕ ਵਿਭਾਗ ਮੁੱਖੀ ਜਸਵਿੰਦਰ ਪਟਵਾਰੀ ਦੀ ਅਗਵਾਈ ਹੇਠ 'ਸਾਡਾ ਨਿਸ਼ਾਨਾ-ਇਸਦੀ ਪ੍ਰਸੰਗਿਕਤਾ ਅਤੇ ਜਥੇਬੰਦਕ ਕਲਚਰ' ਵਿਸ਼ੇ ਤੇ ਸੈਮੀਨਾਰ ਕਰਵਾਇਆ ਗਿਆ। ਜਿਸ ਦੇ ਮੁੱਖ ਬੁਲਾਰੇ ਸੂਬਾ ਵਿਤ ਵਿਭਾਗ ਮੁੱਖੀ ਹੇਮ ਰਾਜ ਸਟੈਨੋ ਸਨ। ਜਲੰਧਰ ਇਕਾਈ ਦੇ ਜਥੇਬੰਦਕ ਮੁਖੀ ਅਜੀਤ ਰਾਜ ਜੇ.ਈ., ਸੁਰਜੀਤ ਟਿੱਬਾ, ਮਾ: ਸ਼ਸ਼ੀ ਸੁਲਤਾਨਪੁਰ ਲੋਧੀ, ਜੋਰਾਵਰ ਸਿੰਘ, ਭੁਪਿੰਦਰ ਸਿੰਘ ਭੁੰਗਾ ਆਦਿ ਇਕਾਈ ਆਗੂਆਂ ਨੇ ਵਿਚਾਰ ਚਰਚਾ ਵਿੱਚ ਹਿਸਾ ਲਿਆ। ਇਸ ਮੌਕੇ ਤਰਕਸ਼ੀਲ ਸੁਸਾਇਟੀ ਭਾਰਤ ਦੀ ਇਕਾਈ ਮਹਿਤਪੁਰ, ਤਰਕਸ਼ੀਲ ਸੁਸਾਇਟੀ ਪੰਜਾਬ ਵਿੱਚ ਸ਼ਾਮਿਲ ਹੋਈ। ਜਿਸ ਦਾ ਸਵਾਗਤ ਕੀਤਾ ਗਿਆ। ਇਸ ਇਕਾਈ ਦੇ ਆਗੂ ਰਾਜ ਕੁਮਾਰ ਨੇ ਵੀ ਸੰਬੋਧਨ ਕੀਤਾ।

**ਜਸਵਿੰਦਰ ਪਟਵਾਰੀ**

### ਇਕਾਈ ਰੋਪੜ

1. **ਤਰਕਸ਼ੀਲ ਨਾਟਕ ਮੇਲਾ ਪਪਰਾਲੀ**: ਮਿਤੀ 20-02-2012 ਨੂੰ ਇਕਾਈ ਰੋਪੜ ਅਤੇ ਪਿੰਡ ਪਪਰਾਲੀ ਦੇ ਸਹਿਯੋਗ ਨਾਲ ਇਥੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਅਜੀਤ ਪ੍ਰਦੇਸੀ, ਅਸ਼ੋਕ ਕੁਮਾਰ ਜੀ ਨੇ ਜਾਦੂ ਦੀ ਮੋਮਬਤੀ ਵਾਲ ਕੇ ਕੁਲਦੀਪ ਸਿੰਘ, ਹਿੰਦਰਪਾਲ ਸਿੰਘ ਬਾਠ ਕੋਲੋਂ ਕਰਵਾਇਆ। ਜਾਗ੍ਰਿਤੀ ਕਲਾ ਮੰਚ ਤਖਤਗੜ੍ਹ ਵੱਲੋਂ ਕੋਰੀਓਗ੍ਰਾਫੀ ਸ਼ਹੀਦ ਭਗਤ ਸਿੰਘ ਦੀ ਘੋੜੀ, ਕਰਤਾਰ ਸਿੰਘ ਸਰਾਭਾ, ਸ਼ਹੀਦ ਊਧਮ ਸਿੰਘ ਪੇਸ਼ ਕੀਤੀਆਂ ਗਈਆਂ। ਅਜੀਤ ਪ੍ਰਦੇਸੀ ਜੀ ਵੱਲੋਂ ਜਾਦੂ ਦੇ ਸ਼ੋਅ ਪੇਸ਼ ਕੀਤੇ ਗਏ। ਸਟੇਜ ਦਾ ਸੰਚਾਲਨ ਅਸ਼ੋਕ ਕੁਮਾਰ ਜੀ ਨੇ ਕੀਤਾ। ਪਵਨ ਕੁਮਾਰ ਰੱਤੋ ਜੀ ਨੇ ਵਹਿਮਾਂ ਭਰਮਾਂ ਦੇ ਵਿਰੁੱਧ ਪ੍ਰਚਾਰ ਕੀਤਾ। ਮਾ. ਪ੍ਰੀਤਮ ਕੁਮਾਰ ਨੇ ਕਵਿਤਾ ਅਤੇ ਜਸਪਾਲ ਮਾਜਰੀ, ਦਵਿੰਦਰ ਸਰਥਲੀ ਨੇ ਇਨਕਲਾਬੀ ਗੀਤ ਪੇਸ਼ ਕੀਤੇ। ਗਿਆਨ ਚੰਦ ਵੱਲੋਂ ਮਾਨਸਿਕ ਗੁਲਾਮੀ ਬਾਰੇ ਵਿਚਾਰ ਚਰਚਾ ਕੀਤੀ ਗਈ। ਟੀਮ ਵੱਲੋਂ ਨਾਟਕ ਫਾਂਸੀ, ਧੀ ਅਤੇ ਰੁੱਖ ਲੋਕਾਂ ਵੱਲੋਂ ਬਹੁਤ ਪਸੰਦ ਕੀਤੇ ਗਏ। ਤਰਕਸ਼ੀਲ ਸਾਹਿਤ ਦੀ ਸਟਾਲ ਬਲਬੀਰ ਖੈਰਾਬਾਰ, ਸ਼ਲਿੰਦਰ ਸੋਹਾਲੀ, ਹਰਵਿੰਦਰ ਸੁਖਰਾਮਪੁਰੀ ਵੱਲੋਂ ਲਗਾਈ ਗਈ। ਕੁਲਦੀਪ ਸਿੰਘ ਜੀ ਦਾ ਵਿਸ਼ੇਸ ਸਹਿਯੋਗ ਰਿਹਾ।

2. ਮਿਤੀ 28-02-2012 ਨੂੰ ਸਰਕਾਰੀ ਐਲੀਮੈਂਟਰੀ ਸਕੂਲ ਚੱਕ ਕਰਮਾ ਵਿਖੇ ਅਸ਼ੋਕ ਕੁਮਾਰ ਜੀ ਦੀ ਅਗਵਾਈ ਹੇਠ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਸਟੇਜ ਦਾ ਸੰਚਾਲਨ ਪਵਨ ਕੁਮਾਰ ਚੱਕ ਕਰਮਾ ਵੱਲੋਂ ਕੀਤਾ ਗਿਆ। ਅਮਰ ਲਾਬਾਂ ਸੈਣੀ ਮਾਜਰਾ ਜੀ ਵੱਲੋਂ ਮਾਨਸਿਕ ਰੋਗਾਂ ਬਾਰੇ ਵਿਦਿਆਰਥੀਆਂ ਨੂੰ ਕਾਫੀ ਜਾਣਕਾਰੀ ਦਿੱਤੀ ਗਈ।

3. ਮਿਤੀ 01-03-2012 ਨੂੰ ਇਕਾਈ ਰੋਪੜ ਵੱਲੋਂ ਸੀਨੀਅਰ ਸੈਕੰਡਰੀ ਸਕੂਲ ਬਣਾ ਟੌਸਾ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ।

4. ਮਿਤੀ 03-03-2012 ਨੂੰ ਸੀਨੀਅਰ ਸੈਕੰਡਰੀ ਸਕੂਲ ਹਰੀਪੁਰ ਫੂਲ ਵਿਖੇ ਤਰਕਸ਼ੀਲ ਪ੍ਰੋਗਰਾਮ ਪੇਸ਼ ਕੀਤਾ ਗਿਆ। ਇਸ ਮੌਕੇ ਅਸ਼ੋਕ ਜੋਧਪੁਰੀ, ਹਰਨੇਕ ਚੱਕ ਕਰਮਾ ਵੀ ਹਾਜਰ ਸਨ। ਵਿਦਿਆਰਥੀਆਂ ਵੱਲੋਂ 60 ਮੈਗਜ਼ੀਨ ਵੀ ਖਰੀਦੇ ਗਏ। ਸਕੂਲ ਦੇ ਸਟਾਫ ਨੇ ਇਕਾਈ ਰੋਪੜ ਨੂੰ 200 ਰੁਪਏ ਸਹਾਇਤਾ ਕਰਦੇ ਹੋਏ ਸਾਰੀ ਤਰਕਸ਼ੀਲ ਟੀਮ ਦਾ ਧੰਨਵਾਦ ਕੀਤਾ ਗਿਆ।

5. ਵਿਸਾਖੀ ਮੌਕੇ ਸਟਾਲ : ਮਿਤੀ 14-03-2012 ਨੂੰ ਤਰਕਸ਼ੀਲ ਸਾਹਿਤ ਦੀ ਸਟਾਲ ਵਿਸਾਖੀ ਮੇਲੇ ਤੇ ਲਗਾਈ ਗਈ। ਇਸ ਮੌਕੇ ਇਕਾਈ ਮੁਖੀ ਅਸ਼ੋਕ ਕੁਮਾਰ ਜੀ, ਅਜੀਤ ਪ੍ਰਦੇਸੀ, ਪਵਨ ਕੁਮਾਰ ਰੱਤੋ, ਅਮਰ ਲਾਬਾਂ ਸੈਣੀ ਮਾਜਰਾ, ਗਿਆਨ ਚੰਦ ਹਾਜਿਰ ਸਨ।

6. 23 ਮਾਰਚ ਦਿਵਸ ਤੇ : 23 ਮਾਰਚ ਦੇ ਸ਼ਹੀਦਾਂ ਦੀ ਸੋਚ ਨੂੰ ਘਰ-ਘਰ ਪਹੁੰਚਾਉਣ ਲਈ ਇਕਾਈ ਰੋਪੜ ਵੱਲੋਂ 500 ਪੋਸਟਰ ਛਪਵਾ ਕੇ ਰੋਪੜ ਜਿਲ੍ਹੇ ਦੇ ਪਿੰਡਾਂ, ਸ਼ਹਿਰਾਂ, ਕਸਬਿਆਂ ਤੱਕ ਪਹੁੰਚਾਇਆ। ਇਸ ਪੋਸਟਰ ਵਿੱਚ ਭਗਤ ਸਿੰਘ ਦੇ ਵਿਚਾਰ ਅਤੇ ਤਰਕਸ਼ੀਲ ਚੁਣੌਤੀ ਸੀ।

7. **ਮਈ ਦਿਵਸ ਤੇ ਪ੍ਰੋਗਰਾਮ** : ਮਿਤੀ 01-05-2012 ਨੂੰ ਮਈ ਦਿਵਸ ਤੇ ਸੀ.ਆਈ.ਟੀ.ਯੂ. ਅਤੇ ਸਵਰਾਜ ਮਾਜਡਾ ਕੋਨਟਰੇਕਟਰ ਡਰਾਈਵਰ ਵਰਕਰ ਯੂਨੀਅਨ ਦੇ ਸੱਦੇ ਤੇ ਪ੍ਰੋਗਰਾਮ ਵਿੱਚ ਸ਼ਮੂਲੀਅਤ ਕੀਤੀ।

8. **ਤਰਕਸ਼ੀਲ ਨਾਟਕ ਮੇਲਾ** : ਮਿਤੀ 12-05-2012 ਨੂੰ ਪਾਵਰ ਕਲੋਨੀ ਰੋਪੜ ਵਿਖੇ ਤਰਕਸ਼ੀਲ ਨਾਟਕ ਮੇਲਾ ਕਰਵਾਇਆ ਗਿਆ। ਮੇਲੇ ਦਾ ਉਦਘਾਟਨ ਅਜੀਤ ਪ੍ਰਦੇਸੀ ਜੀ ਨੇ ਜਾਦੂ ਦੀ ਮੋਮਬੱਤੀ ਨੂੰ ਜਗਾ ਕੇ ਸੇਵਾ ਮੁਕਤ ਲੈਕਚਰਾਰ ਸੁਰਜਣ ਸਿੰਘ ਜੀ ਕੋਲੋਂ ਕਰਵਾਇਆ। ਮੁੱਖ ਬੁਲਾਰੇ ਦੇ ਤੌਰ ਤੇ ਮਾਸਟਰ ਰਜਿੰਦਰ ਭਦੌੜ ਸ਼ਾਮਲ ਹੋਏ। ਸੱਭਿਆਚਾਰ ਵਿਭਾਗ ਮੁਖੀ ਸਰਬਜੀਤ ਉੱਖਲਾ ਜੀ ਨੇ ਲੋਕਾਂ ਨੂੰ ਤਰਕਸ਼ੀਲਤਾ ਦੀ ਸਾਡੇ ਸਮਾਜ ਨੂੰ ਕੀ ਲੋੜ ਹੈ ? ਬਾਰੇ ਦੱਸਿਆ। ਲੋਕ ਚੇਤਨਾ ਕਲਾ ਮੰਚ ਮੰਡੀ ਮੁੱਲਾਪੁਰ ਦੀ ਟੀਮ ਵੱਲੋਂ ਨਾਟਕ 'ਇਹਨਾ ਜਖਮਾਂ ਦਾ ਕੀ ਕਰੀਏ' ਅਤੇ ਕੋਰਿਓਗ੍ਰਾਫੀ 'ਭਗਤ ਸਿੰਘ ਦੀ ਘੋੜੀ', 'ਚੋਰਾਂ ਦੇ ਵਸ ਪੈ ਕੇ ਭਾਰਤ ਮਾਂ ਕੁਰਲਾਉਂਦੀ ਹੈ' ਪੇਸ਼ ਕੀਤੀਆਂ ਗਈਆਂ। ਸਟੇਜ ਦਾ ਸੰਚਾਲਨ ਮਾ. ਪ੍ਰੀਤਮ ਕੁਮਾਰ ਜੀ ਵੱਲੋਂ ਕੀਤਾ ਗਿਆ। ਤਕਰਸੀਲ ਸਾਹਿਤ ਦੀ ਸਟਾਲ ਅਮਰਨਾਥ, ਹਰਨੇਕ ਚੱਕ ਕਰਮਾ, ਹਰਵਿੰਦਰ ਸੁੱਖਰਾਮ ਪੁਰੀ, ਵੱਲੋਂ ਲਗਵਾਈ ਗਈ। ਮੇਲੇ ਵਿੱਚ ਤਰਕਸ਼ੀਲ ਸਾਹਿਤ ਵਧੇਰੇ ਮਾਤਰਾ ਵਿੱਚ ਲੋਕਾਂ ਦੁਆਰਾ ਖਰੀਦਿਆ ਗਿਆ। ਇਹ ਨਾਟਕ ਮੇਲਾ 23 ਮਾਰਚ ਦੇ ਸ਼ਹੀਦਾਂ ਦੀ ਸੋਚ ਅਤੇ ਗਰੀਨ ਸੇਵੀਅਰ ਕਲੱਬ ਦੇ ਮੈਂਬਰ ਮਨਦੀਪ ਸਿੰਘ ਮੰਨਾ ਦੀ ਯਾਦ ਨੂੰ ਵੀ ਸਮਰਪਿਤ ਸੀ ਜਿਸਦੀ ਕਿ ਪਿਛਲੇ ਵਰ੍ਹੇ ਸੜਕ ਦੁਰਘਟਨਾ ਵਿੱਚ ਵੇਵੱਕਤੀ ਮੌਤ ਹੋ ਗਈ ਸੀ। ਇਸ ਮੇਲੇ ਵਿੱਚ ਜੀਵਨ ਕੁਮਾਰ, ਮੁੱਖ ਅਧਿਆਪਕ ਕ੍ਰਿਸ਼ਨਾ ਅਰੋੜਾ, ਮਾ. ਅਵਤਾਰ ਕ੍ਰਿਸ਼ਨ, ਭੋਲਾ ਨਾਥ, ਅਮਰਜੀਤ, ਦਲਜੀਤ ਸਿੰਘ ਸੋਢੀ, ਬਲਵੀਰ ਖੈਰਾਬਾਦ, ਹਰਵਿੰਦਰ ਫਿਰੋਜਪੁਰੀ, ਧਮਿੰਦਰ ਕੁਰਾਲੀ, ਦਵਿੰਦਰ ਸਰਥਲੀ ਹਾਜਰ ਸਨ।

ਗਿਆਨ ਚੰਦ

ਜਿਲਦ-13 ਰਜਿ: ਨੰ: **PUNPUN/2000/5393** ਅੰਕ : 4



ਪਟਿਆਲਾ ਜ਼ੋਨ ਦੀ 'ਜਥੇਬੰਦਕ ਸਭਿਆਚਾਰ' ਬਾਰੇ ਵਰਕਸ਼ਾਪ ਨੂੰ
ਸੰਬੋਧਨ ਕਰਦੇ ਹੋਏ ਸੂਬਾ ਜਥੇਬੰਦਕ ਵਿਭਾਗ ਮੁਖੀ ਬਲਵਿੰਦਰ ਬਰਨਾਲਾ



ਦਸਮੇਸ਼ ਪਬਲਿਕ ਸਕੂਲ, ਪਟਿਆਲਾ ਵਿਖੇ ਜਾਦੂ ਦੇ ਟ੍ਰਿਕ
ਵਿਖਾਉਂਦੇ ਹੋਏ ਜ਼ੋਨ ਤਰਕਸ਼ੀਲ ਆਗੂ ਰਾਮ ਕੁਮਾਰ ਪਟਿਆਲਾ





ਪੀ.ਏ.ਯੂ. ਲੁਧਿਆਣਾ ਵਿਖੇ ਬੀ.ਐਸ.ਸੀ. ਦੇ ਵਿਦਿਆਰਥੀਆਂ ਅਤੇ ਯੂਨੀਵਰਸਿਟੀ ਅਧਿਆਪਕਾਂ ਨੂੰ ਸੰਬੋਧਨ ਕਰਦੇ ਹੋਏ,
ਜਾਦੂ ਦੇ ਟ੍ਰਿਕ ਵਿਖਾਉਂਦੇ ਹੋਏ ਸੂਬਾ ਆਗੂ ਜਸਵੰਤ ਜੀਰਖ, ਸਮਸ਼ੇਰ ਨੂਰਪੁਰੀ ਅਤੇ ਹਾਜਰੀਨ





ਰੋਪੜ ਇਕਾਈ ਵੱਲੋਂ ਕਰਵਾਏ ਤਰਕਸ਼ੀਲ ਮੇਲੇ ਮੌਕੇ ਸੁਸਾਇਟੀ ਦੇ ਆਗੂ ਅਜੀਤ ਪ੍ਰਦੇਸੀ,
ਅਸ਼ੋਕ ਕੁਮਾਰ ਅਤੇ ਹੋਰ ਸਾਥੀ ਜਾਦੂ ਦੇ ਟ੍ਰਿਕ ਵਿਖਾਉਂਦੇ ਹੋਏ

If undelivered please return to :

**Tarksheel**

**Tarksheel Bhawan, Tarksheel Chowk,**
**Sanghera Bye Pass, BARNALA-148101**
**Post Box No. 55**

Ph. 01679-241466, Cell. 98769 53561
Web : www.tarksheel.org
e-mail : tarkshiloffice@gmail.com

BOOK POST
(Printed Matter)

To ..............................................................

..............................................................

..............................................................